

# OstER®

Regd. Trade Mark No. 491851

*Cardigans* *Pullovers*

*Ante date Knitters*

A Quality Product of

## UDEY KNITWEARS

*Manufacturers & Exporters*

A GOVT. RECOGNISED EXPORT HOUSE

Udey Complex, Dugri Road, P.O. Miller Ganj, LUDHIANA

PHONES : 494841, 494851

Fax No. : 91-161-494131

Delhi-Tele/Fax : 91-011-2451301

# ਵਰਿਆਮ

ਅਪਰੈਲ ੧੯੯੯ ਜਿਲਦ—੨੪ ਅੰਕ—੬

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੨-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੧੦੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧
ਫੋਨ—ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road,
Opp. Central Town,
Jalandhar-144001
Ph. 222543 (O)
56289 (R)

ਸੰਪਾਦਕੀ

# ਇਹ ਅੰਕ !

ਖਾਲਸੇ ਦੀ ਸਾਜਨਾ ਦੀ ਤੀਜੀ ਸ਼ਤਾਬਦੀ ਵੈਸਾਖੀ ਤੋਂ ਸ਼ੁਰੂ ਹੋ ਰਹੀ ਹੈ। ਸਿੱਖਾਂ ਦੀ ਧਾਰਨਾ ਰਹੀ ਹੈ ਕਿ ਸੰਮਤ ੧੭੫੬ (ਸੰਨ ੧੬੯੯) ਦੀ ਵੈਸਾਖੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਕਲਗੀਧਰ ਪਾਤਸ਼ਾਹ, ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਤੋਂ ਸਿਰ ਮੰਗੇ ਅਤੇ ਪੰਜਾਂ ਸਿੱਖਾਂ ਨੇ ਸਿਰ ਅਰਪਿਤ ਕੀਤੇ। ਸਿੱਖਾਂ ਦੇ ਸਿਰ ਲੈਣ ਦੀ ਵਿਧੀ, ਅੰਮ੍ਰਿਤ ਤਿਆਰ ਕਰਨ ਦੀ ਵਿਧੀ ਅਤੇ ਛਕਉਣ ਦੀ ਵਿਧੀ ਬਾਰੇ ਲਿਖਾਰੀਆਂ-ਇਤਿਹਾਸਕਾਰਾਂ ਦੀ ਭਾਵੇਂ ਇਕ ਰਾਏ ਨਾ ਹੋਵੇ, ਪਰ ਆਮ ਸਿੱਖ ਜਨ ਸਦਾ ਤੋਂ ਹੀ ਇਹ ਮਹਿਸੂਸ ਕਰਦਾ ਆਇਆ ਹੈ ਕਿ ਉਸ ਦਿਨ ਗੁਰੂ ਜੀ ਨੇ ਬਾਣੀ ਵਿਚ ਲਿਖੇ ਅੰਮ੍ਰਿਤ ਨੂੰ ਭੌਤਕ ਰੂਪ ਦੇ ਕੇ ਛਕਾਇਆ ਅਤੇ ਗਿੱਦੜਾਂ ਤੋਂ ਸ਼ੇਰ ਬਣਾਇਆ। ਇਸ ਤਰ੍ਹਾਂ ਸ਼ਾਇਦ ਸਾਰੀ ਦੁਨੀਆ ਵਿਚ ਹੀ ਇਹ ਇਕੋ ਇਕ ਵਰਤਾਰਾ ਹੋਵੇ ਜਦੋਂ ਇਕ ਭਾਈਚਾਰਾ, ਇਕ ਕੌਮ ਆਪਣਾ ਜਨਮ ਦਿਨ ਜਾਂ ਜਨਮ ਸ਼ਤਾਬਦੀ ਮਨਾ ਰਹੀ ਹੋਵੇ। ਸਿੱਖ ਅਤੇ ਗੁਰੂ ਦਾ ਰਿਸ਼ਤਾ ਤਾਂ ਆਦਿ-ਕਾਲ ਤੋਂ ਹੈ, ਪਰ ਸਿੰਘ ਅਥਵਾ ਖਾਲਸਾ ਦੀ ਸਿਰਜਨਾ ਦਾ ਕੌਤਕ ੩੦੦ ਸਾਲ ਪੁਰਾਣਾ ਹੀ ਹੈ।

ਸੋ, ਇਸ ਅਵਸਰ ਦਾ ਹੁਲਾਸ ਤਾਂ ਹਰ ਸਿੰਘ ਦੇ ਮਨ ਵਿਚ ਬਹੁਤ ਸੀ। ਇਸ ਬਾਰੇ ਬਹੁਤ ਲੰਮੇ ਚੌੜੇ ਪ੍ਰੋਗਰਾਮ ਵੀ ਬਣੇ। ਯੂ.ਐਨ ਓ. ਤਕ ਦਾ ਜ਼ਿਕਰ ਵੀ ਹੋਇਆ ਅਤੇ ਪੰਜਾਬ ਵਿਚ ਇਸ ਸ਼ਤਾਬਦੀ ਸਮੇਂ ਸਿੱਖਾਂ ਦੀ ਕਿਸੇ ਧਾਰਮਕ ਪਾਰਟੀ ਦਾ ਰਾਜ ਹੋਣਾ ਵੀ ਇਸ ਸਮੇਂ ਦੀਆਂ ਖੁਸ਼ੀਆਂ ਨੂੰ ਦੁਬਾਲਾ ਕਰ ਰਿਹਾ ਸੀ, ਪਰ ਜਿਓਂ ਹੀ ਸਿੰਘਾਂ ਦੀ ਪੁਰਾਣੀ 'ਹਓਂ' ਨੇ ਅੰਗੜਾਈ ਲਈ ਤਾਂ ਸਭ ਕੁਝ ਢਹਿ-ਢੇਰੀ ਹੋ ਲਗਿਆ। ਸਿੰਘ ਸਾਹਿਬ, ਸਿੰਘ ਸਾਹਿਬ ਨਾਲ ਲੜ ਰਹੇ ਹਨ, ਨੇਤਾ ਨੇਤਾ ਨਾਲ। ਇਸ ਲੰਮੀ ਚੌਧਰ-ਗਰਦੀ ਨੇ ਖਾਸਾ ਨਿਰਉਤਸਾਹਤ ਕੀਤਾ। ਸੱਚ ਪੁਛੋ ਤਾਂ ਸਾਡਾ ਕੁਝ ਵੀ ਲਿਖਣ ਨੂੰ ਜੀਅ ਨਹੀਂ ਸੀ ਕਰ ਰਿਹਾ। ਸਰਹੱਦੋਂ ਪਾਰ ਦੇ ਮਿੱਤਰਾਂ ਨੇ ਵੀ ਚਿੱਠੀਆਂ ਲਿਖੀਆਂ ਲੇਖ ਲਿਖਣ ਨੂੰ, ਅਸੀਂ ਆਪ ਵੀ ਵਿਦਵਾਨਾਂ ਨੂੰ ਅਰਜ਼ਾਂ ਕੀਤੀਆਂ ਪਰ ਸਾਹਸਤਹੀਣਤਾ ਦਾ ਮਾਹੌਲ ਭਾਰੀ ਸੀ। ਕੀ ਲਿਖੀਏ ? ਬੋਲ-ਬਾਣੀ ਵਿਚ ਵੀ ਫ਼ਰਕ ਹੈ ਅਤੇ ਅਮਲਾਂ ਵਿਚ ਵੀ।

ਇਸ ਸਮੇਂ ਵੱਖ ਵੱਖ ਥਾਵਾਂ ਤੋਂ ਚੇਤਨਾ ਮਾਰਚ ਜਾਂ ਹੋਰ ਜਲੂਸ ਹੋਰ ਵੱਖ ਵੱਖ ਸ਼ਹਿਰਾਂ ਸੂਬਿਆਂ ਤੋਂ ਸ੍ਰੀ ਅਨੰਦਪੁਰ ਸਾਹਿਬ ਲਈ ਨਿਕਲਣੇ ਸ਼ੁਰੂ ਹੋ ਗਏ। ਜਦ ਸਾਡੇ ਲੁਧਿਆਣੇ ਵਾਲੇ ਮਿੱਤਰਾਂ ਨੇ ਵੀ ਸ੍ਰੀ ਅਨੰਦਪੁਰ ਸਾਹਿਬ ਦੀ ਯਾਤਰਾ ਦਾ ਇਕ ਪ੍ਰੋਗਰਾਮ ਉਲੀਕ ਲਿਆ ਤਾਂ ਜਾਪਿਆ ਕਿ ਇਹ ਇਕ ਰੀਸ ਹੀ ਹੈ। ਕਿਉਂ ਕਿ ਇਹ ਪ੍ਰੋਗਰਾਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਮਨਜ਼ੂਰ ਕਰਾਇਆ ਗਿਆ ਸੀ ਅਤੇ ਨਾਮਧਾਰੀ ਦਰਬਾਰ ਦੇ ਇਕ ਅਹਿਮ ਅਹੁਦੇ ਦੀ ਬਖ਼ਸ਼ਿਸ਼ ਸੰਪਾਦਕ ਵਰਿਆਮ ਤੇ ਕੀਤੀ ਗਈ ਹੈ, ਇਸ ਵਾਸਤੇ ਸਾਰੇ ਬੰਦੋਬਸਤ ਦੇ ਨਾਲ-ਨਾਲ ਤਾਂ ਰਹਿਣਾ ਪਿਆ, ਪਰ ਇਸ ਬੰਦੋਬਸਤ ਦਾ ਮੁਖ ਭਾਰ ਲੁਧਿਆਣੇ ਵਾਲੇ ਸਜਨਾਂ—ਸੰਤ ਸੁਰਿੰਦਰ ਸਿੰਘ, ਸੰਤ ਅਜੀਤ ਸਿੰਘ ਦੋਵੇਂ, ਸੰਤ ਦਲੀਪ ਸਿੰਘ, ਸੂਬਾ ਹਰਭਜਨ ਸਿੰਘ ਅਤੇ ਉਹਨਾਂ ਦੇ ਸਹਿਯੋਗੀਆਂ ਉਤੇ ਹੀ ਸੀ। ਅਤੇ ਇਹਨਾਂ ਇਹ ਭਾਰ ਸਤਿਗੁਰਾਂ ਦੀ ਮਿਹਰ ਨਾਲ ਚੁੱਕ ਕੇ ਵਿਖਾ ਵੀ ਦਿਤਾ। ਜਿਸ ਜੋਸ਼ ਅਤੇ ਸਿੱਖੀ ਭਾਵਨਾ ਨਾਲ "ਨਾਮਧਾਰੀ ਸੰਤ ਖਾਲਸਾ" ਦੀ ਅਨੰਦਪੁਰ ਯਾਤਰਾ ਹੋਈ, ਜਿੱਡੀ ਵੱਡੀ ਗਿਣਤੀ ਵਿਚ ਹੋਈ ਉਸ ਨੇ ਸਾਜਨਾ ਦਿਵਸ ਦੇ ਸਾਰੇ ਪਰੋਗਰਾਮਾਂ ਵਿਚ ਹੀ ਹੁਲਾਰ ਲੈ ਆਂਦਾ ਹੈ। ਬਸ-ਬਸੀਆਂ ਜਿਹੀਆਂ ਕਾਰਵਾਈਆਂ ਵਿਚ ਜਾਣ ਪੈ ਗਈ ਹੈ। ਭਾਵੇਂ ਕੁਝ ਕ ਧਿਰਾਂ ਅਤੇ ਅਖ਼ਬਾਰਾਂ ਨੇ ਨਾਮਧਾਰੀਆਂ ਦੇ ਇਸ ਆਯੋਜਨ ਤੇ ਨੱਕ ਮੂੰਹ ਵੱਟਿਆ ਹੈ ਪਰ ਵਿਆਪਕ ਪੱਧਰ ਤੇ ਅਖਬਾਰਾਂ ਵਿਚ ਇਹਦੀ ਭਾਰੀ ਪਰਸੰਸਾ ਹੋਈ ਹੈ। ਆਮ ਜਨਤਾ ਨੇ ਭਰਪੂਰ ਸੁਆਗਤ ਕੀਤਾ ਹੈ। ਹੁਣ ਸਮੂਹ ਸਿੱਖ ਅਤੇ ਸਿਆਸੀ ਪਾਰਟੀਆਂ ਵੀ ਖਾਲਸਾ ਸਾਜਨਾ ਦੇ ਜਸ਼ਨਾਂ ਵਿਚ ਜੁੱਟ ਗਏ ਹਨ। ਪੰਜਾਬ ਸਰਕਾਰ ਅਤੇ ਸ੍ਰੀ ਅਨੰਦਪੁਰ ਸਾਹਿਬ ਫਾਊਂਡੇਸ਼ਨ ਵਲੋਂ ਭਾਵੇਂ ਬਹੁਤ ਕੰਮ ਹੋਇਆ ਹੈ, ਅਨੰਦਪੁਰ ਸਾਹਿਬ ਨਗਰ ਦੁੱਧ ਚਿੱਟਾ ਸ਼ਹਿਰ ਬਣ ਗਿਆ ਹੈ ਸੜਕਾਂ ਦਾ ਨਿਰਮਾਣ ਅਤੇ ਹੋਰ ਵਿਕਾਸ ਦੇ ਬੇਅੰਤ ਕਾਰਜ ਹੋਏ ਹਨ, ਸੰਗਤਾਂ ਦੇ ਠਹਿਰਨ, ਸ਼ੌਚ ਇਸ਼ਨਾਨ, ਲੰਗਰ ਦੇ ਵਿਆਪਕ ਪਰਬੰਧ ਵੀ ਹਨ, ਵਡੇ ਵਡੇ ਦੀਵਾਨ ਅਸਥਾਨਾਂ ਦੀ ਵੀ ਤਿਆਰੀ ਹੈ ਪਰ ਇਸ ਵਿਚ ਉਤਸ਼ਾਹ ਦਾ ਰੰਗ ਨਾਮਧਾਰੀ ਸੰਤ ਖਾਲਸਾ ਦੀ ਯਾਤਰਾ ਨੇ ਭਰਿਆ ਹੈ ਅਤੇ ਇਸੇ ਕਰਕੇ ਹੀ ਇਸ ਦਾ ਸੁਆਗਤ ਆਪ ਮੁਖ ਮੰਤਰ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਨੇ ਕੀਤਾ।

ਇਸ ਯਾਤਰਾ ਵਿਚ ਹਿੱਸਾ ਲੈ ਕੇ ਇਸ ਤੋਂ ਧੁਰ

ਆਤਮਾ ਤਕ ਪ੍ਰਭਾਵਤ ਹੋ ਕੇ ਅਸੀਂ 'ਵਰਿਆਮ' ਦੇ ਇਸ ਅੰਕ ਦੀ ਰੂਪ ਰੇਖਾ ਯਕਦਮ ਬਦਲ ਦਿੱਤੀ। ਇਹ ਗੁਰੂ ਕਿਰਪਾ ਦਾ ਸਭ ਤੋਂ ਵੱਡਾ ਕ੍ਰਿਸ਼ਮਾ ਹੈ ਕਿ ਅਸੀਂ 'ਵਰਿਆਮ' ਦੀ ਵੀ ਨਿਮਾਣੀ ਜਿਹੀ ਹਾਜ਼ਰੀ ਲੁਆ ਸਕੇ ਹਾਂ। ਇਹ ਹੀ ਅਵਸਰ ਸੀ ਜਦੋਂ ਇਸ ਯਾਤਰਾ ਦੀਆਂ ਤਸਵੀਰਾਂ ਪਾਠਕਾਂ ਸਾਹਮਣੇ ਲਿਆ ਸਕਦੇ ਸਾਂ। ਪਾਠਕ ਸਾਥੋਂ ਉਮੀਦ ਵੀ ਕਰਦਾ ਸੀ ਅਤੇ ਤਸਵੀਰਾਂ ਨੂੰ ਰੰਗਦਾਰ ਰੂਪ ਵਿਚ ਪ੍ਰਸਤੁਤ ਕਰਨਾ ਅਤੇ ਉਹ ਵੀ ਉਂਗਲਾਂ ਤੇ ਗਿਣੇ ਜਾ ਸਕਣ ਵਾਲੇ ਦਿਨਾਂ ਵਿਚ, ਲੋੜ ਵੀ ਸੀ, ਸਾਡਾ ਲਾਲਚ ਵੀ ਸੀ ਪਰ ਸਫ਼ਲਤਾ ਵਿਚ ਸੰਦੇਹ ਸੀ। ਸਾਡਾ ਜੀਅ ਤਾਂ ਕਰਦਾ ਸੀ ਕਿ ਇਸ ਦੀਆਂ ਸਾਰੀਆਂ ਤਸਵੀਰਾਂ ਹੀ ਛਾਪਦੇ, ਪਰ ਸ਼ੌਕ ਤੇ ਰੀਝ ਅਪਣੀ ਥਾਂ ਹੈ ਸਮਰਥਾ ਅਪਣੀ ਥਾਂ। ਜਦੋਂ ਸਾਡੇ ਸਮਾਜ ਦਾ ਸ਼ੌਕ, ਸਮਰਥਾ ਵਿਚ ਤਬਦੀਲ ਹੋ ਜਾਵੇਗਾ ਤਾਂ ਅਜਿਹੇ ਸਮਿਆਂ ਤੇ ਲੱਖਾਂ ਰੁਪਏ ਜੁਟਾਉਣੇ ਸੰਭਵ ਹੋ ਸਕਣਗੇ। ਫਿਰ ਵੀ ਅਸੀਂ ਨਾਮਧਾਰੀ ਦਰਬਾਰ ਅਤੇ ਨਾਮਧਾਰੀ ਸੰਤ ਖਾਲਸਾ ਦੇ ਆਯੋਜਕਾਂ ਦੇ ਧੰਨਵਾਦੀ ਹਾਂ ਕਿ ਉਹਨਾਂ ਦੇ ਭਰਪੂਰ ਸਹਿਯੋਗ ਨਾਲ ਅਸੀਂ ਅੰਕ ਤਿਆਰ ਕਰ ਸਕੇ ਹਾਂ। ਸਾਰੇ ਆਯੋਜਨ ਵਿਚ ਕਿਰਪਾ ਦਾ ਸ੍ਰੋਤ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਹਨ ਇਸ ਵਾਸਤੇ ਇਹ ਅੰਕ ਆਪ ਜੀ ਦੀ ਕ੍ਰਿਪਾ ਸਦਕਾ ਹੀ ਤਿਆਰ ਹੋਇਆ ਹੈ। ਸਾਡੀ ਥੋਹੜੇ ਸਮੇਂ ਦੀ ਬੇਨਤੀ ਤੇ ਜਾਂ ਬਗੈਰ ਬਨਤੀ ਤੇ ਸਾਡੇ ਲੇਖਕ ਮਿੱਤਰਾਂ ਨੇ ਆਪ ਹੀ ਸਹਿਯੋਗ ਦਿਤਾ ਹੈ ਉਸ ਦੇ ਅਸੀਂ ਧੰਨਵਾਦੀ ਹਾਂ। ਜਿਵੇਂ ਅਸੀਂ ਉਪਰ ਵੀ ਲਿਖਿਆ ਹੈ ਲੇਖਕਾਂ ਦੇ ਵਿਚਾਰ ਅਤੇ ਨਿਰਣੇ ਵਖ-ਵਖ ਹੋ ਸਕਦੇ ਹਨ, ਤੱਥਾਂ 'ਚ ਵੀ ਭਾਵੇਂ ਫਰਕ ਹੋਵੇ ਇਸੇ ਕਰਕੇ ਅਸੀਂ ਟਿੱਪਣੀ ਨਹੀਂ ਕੀਤੀ, ਉਵੇਂ ਦੇ ਉਵੇਂ ਛਾਪੇ ਹਨ। ਲੋਕ ਮਨਾਂ ਉਤੇ ਜਿਹੜੀ ਗਹਿਰੀ ਛਾਪ ਸ੍ਰੀ ਅਨੰਦਪੁਰ ਸਾਹਿਬ ੩੦੦ ਸਾਲ ਪਹਿਲਾਂ ਦੀ ਵਿਸਾਖੀ ਨੇ ਛੱਡੀ ਹੋਈ ਹੈ ਉਸ ਦਾ ਨਤੀਜਾ ਹੀ ਸਿੰਘਾਂ ਦਾ ਸ਼ਹੀਦੀਆਂ ਭਰਿਆ ਲੰਮਾ ਇਤਿਹਾਸ ਹੈ। ਇਸ ਦਾ ਚਿਕਰ ਲਗਾਤਾਰ ਚਲਦਾ ਹੀ ਰਹਿਣਾ ਹੈ। ਅਸੀਂ ਸਿੰਘਾਂ ਦੀ ਉਸ ਸਪਿਰਟ ਉਸ ਰੂਹ ਨੂੰ ਨਮਸਕਾਰ ਕਰਦੇ ਹਾਂ ਅਤੇ ਝਕਦਿਆਂ ਝਕਦਿਆਂ ਆਹ ਅੰਕ ਸ੍ਰੀ ਚਰਨਾਂ ਵਿਚ ਭੇਟ ਕਰਦੇ ਹਾਂ। ਭਾਵਨਾ ਉਹ ਹੀ ਹੈ ਜੋ ਭਗਵਾਨ ਰਾਮ ਵਲੋਂ ਲੰਕਾ ਲਈ ਪੁਲ ਉਸਾਰਨ ਵੇਲੇ ਗਲਹਿਰੀ ਨੇ ਦਰਸਾਈ ਸੀ।

—ਜਗਦੀਸ਼ ਸਿੰਘ

# ਉਸ ਦਾ ਜੀਵਨ ਧੰਨ ਹੈ

ਧਨਿ ਜੀਓ ਤਿਹ ਕੋ ਜਗ ਮੈ
ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ।
ਦੇਹ ਅਨਿੱਤ ਨ ਨਿੱਤ ਰਹੈ।
ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ
ਧੀਰਜ ਧਾਮ ਬਨਾਇ ਇਹੈ ਤਨ
ਬੁੱਧਿ ਸੁ ਦੀਪਕ ਜਿਉਂ ਉਜੀਆਰੈ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ। ੨੪੯੨।

—ਗੁਰੂ ਗੋਬਿੰਦ ਸਿੰਘ ਜੀ

—ਕ੍ਰਿਸ਼ਨਾ ਅਵਤਾਰ ਅੰਤਮ ਸਵੈਯਾ

ਜਗ ਵਿਚ ਉਸ ਦਾ ਜੀਵਨ ਧੰਨ ਹੈ
ਜੋ ਮੂੰਹ ਵਿਚ ਹਰੀ ਅਤੇ ਮਨ ਵਿਚ
ਧਰਮ ਜੁੱਧ ਦੀ ਵੀਚਾਰ ਕਰੇ।
ਦੇਹ ਨਿਤ ਰਹਿਣ ਵਾਲੀ ਨਹੀਂ
ਨਾ ਇਸ ਨੇ ਸਦਾ ਰਹਿਣਾ ਹੈ
ਇਸ ਨੂੰ ਜਸ ਦੀ ਨਾਵ (ਸਿਫ਼ਤ ਸਾਲਾਹ ਦੀ ਬੇੜੀ)
ਚੜ੍ਹਾ ਕੇ ਜੀਵਨ ਸਾਗਰ ਤੋਂ ਪਾਰ ਲੰਘਾਵੇ
ਇਸ ਤਨ ਨੂੰ ਧੀਰਜ ਦਾ ਘਰ
(ਦ੍ਰਿੜ੍ਹਤਾ ਦਾ ਨਿਵਾਸ) ਬਣਾਵੇ
ਅਤੇ ਬੁੱਧੀ ਨੂੰ ਦੀਵੇ ਵਾਂਗ ਰੌਸ਼ਨ ਕਰੇ
ਜਾਣੋਂ ਕਿ ਗਿਆਨ ਦੀ ਬੁਹਾਰੀ (ਬਹੁਕਰ)
ਹੱਥ ਵਿਚ ਲੈ ਕੇ
ਕਾਇਰਤਾ ਦਾ ਗੰਦ ਮੰਦ ਹੂੰਝ ਦੇਵੇ।



## ਉਸਤਾਦ ਵਲਾਇਤ ਖਾਂ ਸਾਹਿਬ ਭੈਣੀ ਸਾਹਿਬ ਵਿਚ

ਉਸਤਾਦ ਵਲਾਇਤ ਖਾਂ ਸਾਹਿਬ ਨੂੰ ਸਿਤਾਰ ਦੇ ਜਾਦੂਗਰ ਤੋਂ ਲੈ ਕੇ ਕਈ ਵਿਸ਼ੇਸ਼ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਸਿਤਾਰ ਦੀਆਂ ਤਾਰਾਂ ਨੂੰ ਉਂਗਲੀ ਲਾਉਂਦਿਆਂ ਹੀ ਉਹਨਾਂ ਦੀ ਸਿਤਾਰ ਗਾਉਣ ਲਗ ਪੈਂਦੀ ਹੈ। ਖਾਂ ਸਾਹਿਬ ਸੰਗੀਤ ਦੀ ਦੁਨੀਆਂ ਦੀ ਸਿਖਰ ਦੀ ਹਸਤੀ ਹਨ। ਸੇਨੀਆ ਬੀਨਕਾਰ ਮਸ਼ਹੂਰ ਘਰਾਣੇ ਦੇ ਵਰਤਮਾਨ ਸ਼ਹਿਨਸ਼ਾਹ ਉਸਤਾਦ ਵਲਾਇਤ ਖਾਂ ਸ਼ਾਹਿਬ ਕਿਸੇ ਵੀ ਤਾਰੀਫ ਤੋਂ ਉੱਚੇ ਹਨ। ਇਸ ਦੇ ਨਾਲ ਹੀ ਉਹ ਇਕ ਅਧਿਆਤਮਕ ਅਤੇ ਸੂਫੀਆਨਾ ਰੁਚੀਆਂ ਵਾਲੇ, ਪੀਰ ਓ ਮੁਰਸ਼ਦ ਨੂੰ ਧਿਆਉਣ ਵਾਲੇ ਕਲਾਕਾਰ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਉਹਨਾਂ ਦਾ ਪ੍ਰੇਮ ਬਹੁਤ ਅਕੀਦਤ ਅਤੇ ਇਬਾਦਤ ਵਾਲਾ ਹੈ। ਆਪ ਜੀ ਨੂੰ ਖਾਂ ਸਾਹਿਬ ਰੂਹਾਨੀ ਅਤੇ ਸੰਗੀਤਕ ਪੀਰ ਵਜੋਂ ਵੀ ਸਨਮਾਨ ਦਿੰਦੇ ਹਨ। ਦੋਹਾਂ ਹੀ ਹਸਤੀਆਂ ਦੀ ਸੰਗੀਤ ਗਿਆਨ ਦੀ ਬੁਲੰਦੀ ਦਾ ਕੋਈ ਪਾਰਾਵਾਰ ਨਹੀਂ। ਸਤਿਗੁਰੂ ਜੀ ਵੀ ਖਾਂ ਸਾਹਿਬ ਨੂੰ ਬੇਹੱਦ ਪਿਆਰ ਸਨਮਾਨ ਅਤੇ ਸਤਿਕਾਰ ਦਿੰਦੇ ਹਨ।

ਖਾਂ ਸਾਹਿਬ ਆਪਣੇ ਦੇਸ਼ ਵਿਦੇਸ਼ ਦੇ ਵਿਅਸਤ ਜੀਵਨ; ਪ੍ਰੋਗਰਾਮਾਂ ਦੀਆਂ ਲੜੀਆਂ ਅਤੇ ਹੋਰ ਗੁੰਦਵੇਂ ਕਾਰਜ ਕਰਮਾਂ 'ਚੋਂ ਜਦੋਂ ਵੀ ਸਮਾਂ ਮਿਲੇ ਤਾਂ ਚੁੱਪਚਾਪ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੀ ਸੰਗਤ ਕਰਦੇ ਹਨ।

ਇਸ ਵਾਰ ੧੮ ਤੋਂ ੨੩ ਮਾਰਚ (੧੯੯੯) ਨੂੰ ਵੀ ਖਾਂ ਸਾਹਿਬ ਸ੍ਰੀ ਭੈਣੀ ਸਾਹਿਬ ਆਏ। ਇਹਨਾਂ ਦਿਨਾਂ ਵਿਚ ਹੀ ਪ੍ਰਸਿੱਧ ਗਾਇਕ ਰਾਜਨ ਸਾਜਨ ਮਿਸ਼ਰਾ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਸੰਸਾਰ ਪ੍ਰਸਿੱਧ ਤਬਲਾ ਵਾਦਕ ਸ. ਸੁਖਵਿੰਦਰ ਸਿੰਘ (ਪਿੰਕੀ) ਵੀ ਇਸ ਅਵਸਰ ਤੇ ਹਾਜ਼ਰ ਸਨ। ਨਾਮਧਾਰੀ ਕਲਾ ਕੇਂਦਰ ਦੇ ਉਸਤਾਦ ਹਰਭਜਨ ਸਿੰਘ. ਸੁਰਜੀਤ ਸਿੰਘ (ਸਾਰੰਗੀ), ਮੋਹਨ ਸਿੰਘ, ਸੁਖਦੇਵ ਸਿੰਘ, ਹਰਬੰਸ ਸਿੰਘ ਘੁਲਾ, ਬਲਵੰਤ ਸਿੰਘ, ਸੰਤ ਖਜ਼ਾਨ ਸਿੰਘ ਤਬਲੇ ਵਾਲੇ, ਸ਼ੇਰ ਸਿੰਘ ਤਬਲਾ, ਸਮੇਤ ਸਾਰੀ ਕਲਾਕਾਰ ਮੰਡਲੀ ਵੀ ਹਾਜ਼ਰ ਸੀ। ਜਲੰਧਰ ਤੋਂ ਖਾਂ ਸਾਹਿਬ ਦੇ ਪਰਮੁਖ ਸ਼ਿਸ਼ ਅਤੇ ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਰੀਡਰ ਅਤੇ ਸੰਗੀਤ ਵਿਭਾਗ ਦੇ ਮੁਖੀ ਪ੍ਰੋ. ਵਰਿੰਦਰ ਕੁਮਾਰ ਵੀ ਆਏ ਹੋਏ ਸਨ। (ਆਪ ਯੂਨੀਵਰਸਟੀ ਦੀ ਸਿੰਡੀਕੇਟ ਅਤੇ ਸੈਨਟ ਦੇ ਮੈਂਬਰ ਵੀ ਹਨ) ਬਨਾਰਸ ਤੋਂ ਹੀ ਭਾਰਤ ਦੇ ਸੰਗੀਤ ਨਕਸ਼ੇ 'ਤੇ ਉਭਰਵੇਂ ਨਕਸ਼ ਪਾਉਣ ਵਾਲੇ ਸਿਤਾਰ ਵਾਦਕ ਨਰਿੰਦਰ ਸ਼ਰਮਾ ਉਰਫ ਸਾਜੂ ਵੀ ਆਏ ਸਨ। ਪੰਡਿਤ ਕਿਸ਼ਨ ਮਹਾਰਾਜ ਦੇ ਦਾਮਾਦ ਇਸ ਨੌਜਵਾਨ ਕਲਾਕਾਰ ਦੀ ਕਲਾ ਦੀ ਅੱਜ ਬਹੁਤ ਚਰਚਾ ਹੈ। ਜਲੰਧਰ, ਲੁਧਿਆਣਾ ਆਦਿ ਥਾਵਾਂ ਤੋਂ ਜਿਉਂ ਜਿਉਂ ਸੂਚਨਾ ਮਿਲੀ ਸੰਗੀਤ ਪ੍ਰੇਮੀ ਪੁਜਦੇ ਗਏ।

ਇਹ ਸਮਾਗਮ ਰਵਾਇਤੀ ਜਾਂ ਬਾਕਾਇਦਾ ਸੰਗੀਤ ਸੰਮੇਲਨ ਜਾਂ ਕਾਨਫਰੰਸ ਨਹੀਂ ਸੀ ਪਰ ਇਸ ਦੀ ਮਹੱਤਤਾ ਅਤੇ ਅਨੰਦ ਵਡੇ ਵਡੇ ਸੰਗੀਤ ਸਮਾਰੋਹਾਂ ਨੂੰ ਛੁਟਿਆ ਰਿਹਾ ਸੀ। ਆਖਰ ਵਡੇ ਸੰਗੀਤ ਸਮਾਰੋਹ ਵੀ ਇਹਨਾਂ ਵਡੇ ਕਲਾਕਾਰਾਂ ਕਰਕੇ ਹੀ ਵੱਡੇ ਹੁੰਦੇ ਹਨ।ਬਹੁਤ ਨੇੜਿਓਂ ਹੋ ਕੇ ਏਡੇ ਵਡੇ ਕਲਾਕਾਰਾਂ ਨੂੰ ਸੁਨਣ ਦਾ ਇਹ ਦੁਰਲਭ ਅਵਸਰ ਸੀ। ਜਿਸ ਦਾ ਅਪਣਾ ਹੀ ਅਨੰਦ ਹੁੰਦਾ ਹੈ।

ਇਹ ਸੰਗੀਤ ਗੋਸ਼ਟੀ ਸੀ—ਵਿਚਾਰ ਵਟਾਂਦਰਾ ਸੀ। ਕਦੇ ਖਾਂ ਸਾਹਿਬ ਗਲਬਾਤ ਕਰਦੇ ਕਦੇ ਸਿਤਾਰ ਵਜਾਂਦ, ਕਦੇ ਰਾਜਨ ਸਾਜਨ ਦਾ ਗਾਣਾ ਹੁੰਦਾ ਅਤੇ ਜਦੋਂ ਸਤਿਗੁਰੂ ਜੀ ਪੁਰਾਣੀਆਂ ਬੰਦਸ਼ਾਂ ਆਪ ਸੁਣਾਉਂਦੇ ਤੇ ਨਾਲ ਨਾਮਧਾਰੀ ਕਲਾਕਾਰ ਅਤੇ ਰਾਜਨ-ਸਾਜਨ ਵੀ ਗਾਉਂਦੇ ਤਾਂ ਉਸ ਦੀ ਮਹਿਮਾ ਕਹਿਣ ਕਥਨ ਤੋਂ ਬਾਹਰ ਹੋ ਜਾਂਦੀ। ਖਾਂ ਸਾਹਿਬ ਏਨਾ ਬੰਦਸ਼ਾਂ ਨੂੰ ਸੁਣ ਕੇ ਵਾਹ ਵਾਹ ਕਰ ਉਠਦੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸ਼ਾਸਤਰੀ ਸੰਗੀਤ ਅਤੇ ਗੁਰਮਿਤ ਸੰਗੀਤ ਦੇ ਅਥਾਹ ਖਜ਼ਾਨੇ ਨੂੰ ਕੇਵਲ ਸਾਂਭਿਆ ਹੀ ਨਹੀਂ ਸਗੋਂ ਝੋਲੀਆਂ ਭਰ ਭਰ ਵੰਡਿਆ ਵੀ ਹੈ। ਇਹ ਉਹ ਖਜ਼ਾਨਾ ਹੈ ਜੋ ਵੰਡਣ ਨਾਲ ਹੋਰ ਵਧਦਾ ਹੈ। ਇਸ ਨਾਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਜਗਤ ਨੂੰ ਦੇਣ ਦਾ ਕੋਈ ਮੁੱਲ ਅਤੇ ਥਾਂ ਨਹੀਂ ਪਾ ਸਕਦਾ।

## ਜਸਟਿਸ ਪ੍ਰੀਤਮ ਸਿੰਘ ਸਫ਼ੀਰ

ਇਕ ਬਹੁਤ ਉੱਘੀ ਪੰਜਾਬੀ ਸ਼ਖ਼ਸੀਅਤ ਜਸਟਿਸ ਪ੍ਰੀਤਮ ਸਿੰਘ ਸਫ਼ੀਰ ੮੩ ਸਾਲ ਦੀ ਉਮਰ ਵਿਚ ਮਿਤੀ ੩੧ ਮਾਰਚ ੧੯੯੯ ਨੂੰ ਨਵੀਂ ਦਿੱਲੀ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ। ਸਫ਼ੀਰ ਸਾਹਿਬ ਨੇ ਆਪਣੇ ਕਿੱਤੇ ਨਿਆਂਪਾਲਕਾ, ਕਾਨੂੰਨ ਅਤੇ ਇਨਸਾਫ਼ ਦੇ ਖੇਤਰ ਵਿਚ ਵੀ ਅਤੇ ਸਾਹਿਤ ਜਗਤ ਵਿਚ ਵੀ ਉੱਘਾ ਸਨਮਾਨ ਪ੍ਰਾਪਤ ਕੀਤਾ। ਉਹ ਦਿੱਲੀ ਹਾਈ ਕੋਰਟ ਦੇ ਜੱਜ ਵੀ ਰਹੇ ਅਤੇ ਦਿੱਲੀ ਦੀ ਬਾਰ ਕੌਂਸਲ ਦੇ ਚੇਅਰਮੈਨ ਵੀ। ਉਹਨਾਂ ਨੇ ਦਿਆਨਤਦਾਰੀ, ਸੂਝ-ਬੂਝ ਅਤੇ ਈਮਾਨਦਾਰੀ ਨਾਲ ਇਸ ਖੇਤਰ ਵਿਚ ਵੀ

ਨਾਮਣਾ ਖੱਟਿਆ। ਸਾਹਿਤ ਜਗਤ ਵਿਚ ਉਹਨਾਂ ਭਾਰਤੀ ਸਾਹਿਤ ਅਕੈਡਮੀ ਦਾ ਐਵਾਰਡ ਵੀ ਜਿੱਤਿਆ ਅਤੇ ਇਸ ਦੇ ਨਾਲ ਕਈ ਹੋਰ ਕੌਮੀ ਐਵਾਰਡ ਵੀ ਪ੍ਰਾਪਤ ਕੀਤੇ। ਪੰਜਾਬੀ ਕਵਿਤਾ ਦੀ ਇਕ ਅਹਿਮ ਧਾਰਾ ਬਾਵਾ ਬਲਵੰਤ—ਪ੍ਰੀਤਮ ਸਿੰਘ ਸਫ਼ੀਰ ਧਾਰਾ ਦੇ ਮੁਖੀ ਵਜੋਂ ਵੀ ਉਹ ਜਾਣੇ ਜਾਂਦੇ ਹਨ। ਪੰਜਾਬੀ ਸਾਹਿਤ ਵਿਚ ਸਫ਼ੀਰ ਹੁਰੀਂ ਇਕ ਪ੍ਰਮੁਖ ਨਾਮ ਹਨ। ਸਫ਼ੀਰ ਸਾਹਿਬ ਮਿੱਠ-ਬੋਲੜੇ, ਨਿਮਰ, ਖ਼ੂਬਸੂਰਤ ਅਤੇ ਖ਼ੂਬਸੀਰਤ ਇਨਸਾਨ ਸਨ। ਕਾਮਰੇਡ ਜਗਜੀਤ ਸਿੰਘ ਅਨੰਦ ਜੀ ਦੇ ਉਹ ਵੱਡੇ ਵੀਰ ਸਨ। ਅਸੀਂ ਸਫ਼ੀਰ ਪਰਿਵਾਰ ਅਨੰਦ ਪਰਿਵਾਰ ਅਤੇ ਪੰਜਾਬੀ ਜਗਤ ਦੇ ਇਸ ਭਾਰੀ ਨੁਕਸਾਨ ਸਮੇਂ ਹਮਦਰਦੀ ਅਤੇ ਸੰਵੇਦਨਾ ਪ੍ਰਗਟ ਕਰਦੇ ਹਾਂ।

—ਜਗਦੀਸ਼ ਸਿੰਘ

## ਜਲੰਧਰ ਵਿਚ ਰਾਮ ਨੌਮੀ ਉਤਸਵ

ਜਲੰਧਰ ਸ਼ਹਿਰ ਵਿਚ ਰਾਮਨੌਮੀ ਦਾ ਉਤਸਵ ਬਹੁਤ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਪਰ ਜਦੋਂ ਤੋਂ ਇਸ ਉਤ-ਸਵ ਕਮੇਟੀ ਦੀ ਅਗਵਾਈ ਅਥਵਾ ਪ੍ਰਧਾਨਗੀ ਹਿੰਦ ਸਮਾਚਾਰ ਪੱਤਰ ਗਰੁੱਪ ਦੇ ਪ੍ਰਮੁਖ ਸ੍ਰੀ ਵਿਜੇ ਚੋਪੜਾ ਜੀ ਦੇ ਹੱਥ ਆਈ ਹੈ ਉਸ ਸਮੇਂ ਤੋਂ ਇਹ ਬਹੁਤ ਹੀ ਵਿਸ਼ਾਲ ਪੱਧਰ ਤੇ ਮਨਾਇਆ ਜਾਂਦਾ ਹੈ। ਵਿਸ਼ੇਸ਼ ਕਰਕੇ ਇਸ ਦਿਨ ਕੱਢੀ ਜਾਂਦੀ ਸ਼ੋਭਾ ਯਾਤਰਾ-ਨਗਰ ਕੀਰਤਨ ਤਾਂ ਬਹੁਤ ਹੀ ਵਿਲੱਖਣ ਹੁੰਦਾ ਹੈ। ਸ਼ਹਿਰ ਦਾ ਕੋਨਾ ਕੋਨਾ ਭਾਰੀ ਖ਼ਰਚ ਕਰਕੇ ਵੰਨ-ਸੁਵੰਨੇ ਦੁਆਰਾਂ, ਫੁੱਲਹਾਰਾਂ, ਜਾਲਾਂ ਨਾਲ ਸਜਾਇਆ ਜਾਂਦਾ ਹੈ ਅਤੇ ਵੱਖ-ਵੱਖ ਧਾਰਮਿਕ ਦ੍ਰਿਸ਼ਾਂ ਨੂੰ ਪੇਸ਼ ਕਰਦੀਆਂ ਝਾਕੀਆਂ ਵਿਸ਼ੇਸ਼ ਖਿੱਚ ਦਾ ਕਾਰਨ ਹੁੰਦੀਆਂ ਹਨ। ਸਭ ਤੋਂ ਉਪਰ ਦੇਸ਼ ਦੀਆਂ ਉਚ ਧਾਰਮਿਕ ਸ਼ਖ਼ਸੀਅਤਾਂ, ਗੁਰੂਜਨਾਂ, ਸੰਤਾਂ ਮਹੰਤਾਂ ਨੂੰ ਬੁਲਾਇਆ ਜਾਂਦਾ ਹੈ। ਪ੍ਰਵਚਨ, ਸਤਸੰਗ, ਕੀਰਤਨ ਪਰਵਾਹ ਚਲਦੇ ਹਨ ਅਤੇ ਥਾਂ ਥਾਂ ਲੰਗਰ ਵਰਤਦੇ ਹਨ।

ਇਸ ਵਾਰ ਇਹ ਪਾਵਨ ਦਿਵਸ ੨੫ ਮਾਰਚ ਨੂੰ ਸੀ। ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਹੁਤ ਆਦਰ ਸਹਿਤ ਬੁਲਾਇਆ ਗਿਆ ਸੀ। ਸਮੇਂ ਦੇ ਅਭਾਵ ਦੇ ਬਾਵਜੂਦ ਸਤਿਗੁਰੂ ਜੀ ਥੋੜ੍ਹੇ ਸਮੇਂ ਵਾਸਤੇ ਪਧਾਰੇ। ਮੁਖ ਸਮਾਗਮ ਹਿੰਦ ਸਮਾਚਾਰ ਗਰਾਊਂਡ ਵਿਚ ਸੀ। ਉਥੇ ਸਤਿਗੁਰੂ ਜੀ ਨੂੰ ਪਰਮ ਆਦਰ ਸਹਿਤ ਆਸਨ ਤੇ ਬਿਠਾਇਆ ਗਿਆ। ਆਪ ਦੇ ਸੱਜੇ ਪਾਸੇ ਭਾਨੂਪੁਰਾ ਪੀਠ ਦੇ ਸੰਕਰਾਚਾਰੀਯ ਜਗਦਗੁਰੂ ਸੁਆਮੀ ਦਿਵਿਆ ਨੰਦ ਤੀਰਥ ਜੀ ਸੁਸ਼ੋਭਤ ਹੋਏ ਅਤੇ ਖੱਬੇ ਪਾਸੇ ਰਾਮ ਸ਼ਰਣਮ ਆਸ਼ਰਮ ਗੋਹਾਨਾ ਦੀ ਗੱਦੀ ਦੇ ਸੰਚਾਲਕ ਭਗਤ ਹੰਸਰਾਜ ਜੀ ਨੇ ਅਸਥਾਨ ਲਿਆ। ਸਟੇਜ ਦੇ ਇਸ ਖੱਬੇ ਪਾਸੇ ਇਹ ਉਚ ਧਾਰਮਕ ਸ਼ਖ਼ਸੀਅਤਾਂ ਸਨ। ਅਤੇ ਭਗਵਾਨ ਰਾਮ ਜੀ ਦੀ ਤਸਵੀਰ ਦੇ ਦੂਸਰੇ ਪਾਸੇ ਰਾਜਨੀਤਕ. ਅਤੇ ਸਮਾਜਕ ਆਗੂ ਸਨ। ਪੰਜਾਬ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਪੰਜਾਬ ਮੰਤਰੀ ਮੰਡਲ ਦੇ ਮੈਂਬਰ ਸ੍ਰੀ ਬਲਰਾਮ ਜੀ ਦਾਸ ਟੰਡਨ, ਸ੍ਰੀ ਮਨੋਰੰਜਨ ਕਾਲੀਆ, ਐਮ.ਪੀ. ਅਤੇ ਐਕਟਰ ਵਿਨੋਦ ਖੰਨਾ, ਸਾਬਕਾ ਮੁਖ ਮੰਤਰੀ ਰਾਜਿੰਦਰ ਕੌਰ ਭੱਠਲ, ਮੌਜੂਦ ਅਤੇ ਬਹੁਤ ਸਾਰੇ ਸਾਬਕਾ ਐਮ.ਪੀ. ਐਮ.ਐਲ.ਏ., ਸਾਰੀਆਂ ਸਿਆਸੀ ਪਾਰਟੀਆਂ, ਸਿੰਘ ਸਭਾਵਾਂ ਅਤੇ ਮੰਦਰ ਕਮੇਟੀਆਂ ਦੇ ਪ੍ਰਧਾਨ ਅਤੇ ਮੁਖੀ ਸਜਨ ਇਹਨਾਂ ਵਿਚ ਸ਼ਾਮਲ ਸਨ।

ਸਮਾਗਮ ਦੇ ਸ਼ੁਰੂ ਤੋਂ ਹੀ ਰਾਮ ਕਥਾ ਦਾ ਕੀਰਤਨ ਹੁੰਦਾ ਰਿਹਾ। ਫੇਰ ਤਿੰਨਾਂ ਮਹਾਨ ਹਸਤੀਆਂ ਨੂੰ ਸਨਮਾਨਤ ਕੀਤਾ ਗਿਆ। ਦੁਰਗਿਆਣਾ ਮੰਦਰ ਕਮੇਟੀ ਵਲੋਂ ਵੀ ਸਨਮਾਨ ਭੇਟ ਕੀਤੇ ਗਏ। ਪ੍ਰਸਿਧ ਗਾਇਕ ਨਰਿੰਦਰ ਚੰਚਲ ਅਤੇ ਗੀਤਕਾਰ ਬਲਬੀਰ ਨਿਰਦੋਸ਼ ਨੂੰ ਵਿਸ਼ੇਸ਼ ਤੌਰ ਤੇ ਸਨਮਾਨਤ ਕੀਤਾ ਗਿਆ। ਅੰਤ ਉਤੇ ਸ੍ਰੀ ਸਤਿਗੁਰੂ ਜੀ, ਸੁਆਮੀ ਸ਼ੰਕਰਾਚੀਯ ਜੀ ਅਤੇ ਭਗਤ ਜੀ ਦੇ ਪ੍ਰਵਚਨ ਹੋਏ। ਸ੍ਰੀ ਰਾਮ ਜੀਵਨ ਅਤੇ ਰਾਮ ਨਾਮ ਦੀ ਮਹਿਮਾ ਦਾ ਬਖਾਨ ਹੋਇਆ। ਸਤਿਗੁਰੂ ਜੀ ਨੇ ਨਾਮ ਦੀ ਮਹਿਮਾ ਦੱਸਦਿਆਂ ਨਾਮ ਜਪਣ ਉਤੇ ਵਿਸ਼ੇਸ਼ ਜ਼ੋਰ ਦਿਤਾ। ਨਾਮ ਬਾਣੀ ਸਤ-ਸੰਗਤ ਦੀ ਮਹਾਨਤਾ ਦਰਸਾਂਦਿਆਂ ਏਕਤਾ ਅਮਨ ਦਾ ਸੰਦੇਸ਼ ਦਿਤਾ। ਹਜ਼ਾਰਾਂ ਦੀ ਤਾਦਾਦ ਵਿਚ ਆਏ ਹਰ ਜਾਤੀ ਅਤੇ ਵਰਗ ਦੇ ਲੋਕਾਂ ਨੇ ਇਹ ਪ੍ਰਵਚਨ ਅਤਿਅੰਤ ਸ਼ਰਧਾ ਨਾਲ ਸੁਣੇ ਅਤੇ ਧੰਨਤਾ ਪ੍ਰਗਟਾਈ। ਅੰਤ ਉਤੇ ਮੁਕਤ ਕੰਠ ਨਾਲ ਵਿਜੇ ਜੀ ਨੇ ਧੰਨਵਾਦ ਕੀਤਾ। ਬਾਦ ਵਿਚ ਸਤਿਗੁਰੂ ਜੀ ਦਾ ਉਹਨਾਂ ਉਚੇਚਿਆਂ ਵਖਰਾ ਧੰਨਵਾਦ ਵੀ ਕੀਤਾ। ਮੰਚ ਸੰਚਾਲਨ ਰਾਮ ਨੌਮੀ ਕਮੇਟੀ ਦੇ ਜਨਰਲ ਸਕੱਤਰ ਸ੍ਰੀ ਅਵਨੀਸ਼ ਅਰੋੜਾ ਨੇ ਬਹੁਤ ਕੁਸ਼ਲਤਾ ਸਹਿਤ ਕੀਤਾ। ਬਾਦ ਵਿਚ ਸ਼ੋਭਾ ਯਾਤਰਾ ਸ਼ੁਰੂ ਹੋਈ। ਸ਼ੋਭਾ ਯਾਤਰਾ ਦੀ ਸਟੇਜ ਤੋਂ ਮਾਸਕ 'ਵਰਿਆਮ' ਦੇ ਸੰਪਾਦਕ ਨੇ ਸਾਰੇ ਸ਼ਹਿਰ 'ਚ ਲਗੇ ਸਪੀਕਰ ਸਿਸਟਮ ਰਾਹੀਂ ਸ਼ਹਿਰ ਵਾਸੀਆਂ ਨੂੰ ਸੰਬੋਧਨ ਹੁੰਦਿਆਂ ਅੱਜ ਦੇ ਦਿਨ ਦੀ ਮਹੱਤਤਾ ਸਤਿਗੁਰੂ ਜੀ ਦੀ ਆਮਦ ਤੇ ਖ਼ੁਸ਼ੀ ਪ੍ਰਗਟ ਕੀਤੀ ਅਤੇ ਅੱਗੋਂ ਤੋਂ ਸਾਰੀਆਂ ਧਿਰਾਂ ਨਾਲ ਮਿਲ ਕੇ ਹੋਰ ਵੀ ਉਤਸ਼ਾਹ ਨਾਲ ਇਹ ਦਿਨ ਮਨਾਉਣ ਵਾਸਤੇ ਵਾਸਤੇ ਪ੍ਰੇਰਿਆ।

# ਅੱਖੀਂ ਡਿੱਠੀ ਯਾਤਰਾ ਅਨੰਦਪੁਰ

**—ਜਗਦੀਸ਼ ਸਿੰਘ**

ਮੈਂ ਮਜਬੂਰੀ-ਵੱਸ ੨੦ ਮਾਰਚ ਰਾਤ ੯ ਵਜੇ ਹੀ ਸ੍ਰੀ ਭੈਣੀ ਸਾਹਿਬ ਪੁਜ ਸਕਿਆ ਅਤੇ ੧੦ ਵਜੇ ਨਾਮਧਾਰੀ ਦਰਬਾਰ ਦੀ ਪ੍ਰਬੰਧਕੀ ਜਾਇਜ਼ਿਆਂ ਬਾਰੇ ਮੀਟਿੰਗ ਵਿਚ ਹਾਜ਼ਰੀ ਲੁਆ ਸਕਿਆ। ਸਾਰਾ ਭੈਣੀ ਸਾਹਿਬ ਸੰਗਤਾਂ ਨਾਲ ਤਰੋ-ਤਰ ਸੀ। ਬੇਪਨਾਹ ਗੱਡੀਆਂ, ਕਾਰਾਂ, ਮੋਟਰਾਂ, ਬਸਾਂ, ਟਰੱਕ, ਟੈਂਕਰ ਆਦਿ ਵਲਗਣ ਦੇ ਅੰਦਰ ਅਤੇ ਬਾਹਰ ਖੜ੍ਹੇ ਸਨ। ਲਾਊਡ-ਸਪੀਕਰਾਂ ਤੋਂ ਹਦਾਇਤਾਂ ਜਾਰੀ ਸਨ— ਸਕੂਟਰ, ਕਾਰਾਂ, ਟਰੱਕ ਆਦਿ ਕਿਹੜੀ ਕਿਹੜੀ ਜਗ੍ਹਾ ਤੇ ਖੜ੍ਹੇ ਕਰੋ...ਉਹ ਰਜਿਸਟਰ ਤੇ ਨੋਟ ਕਰਵਾਓ...ਝੰਡੀਆਂ ਬੇਜ, ਨੰਬਰ ਪ੍ਰਾਪਤ ਕਰੋ...। ਭਾਵੇਂ ਇਸ ਯਾਤਰਾ ਵਿਚ ਕੇਵਲ ਸਿੰਘਾਂ ਨੇ ਹੀ ਸ਼ਾਮਲ ਹੋਣਾ ਸੀ, ਪਰ ਤਾਂ ਵੀ ਭੀੜ ਏਨੀ ਸੀ ਕਿ ਕਈ ਜਾਣੂੰ ਤਾਂ ਮਿਲੇ ਹੀ ਨਾ...ਤੇ ਜੇ ਕੋਈ ਇਕ ਵਾਰ ਦਿਸਿਆ ਤਾਂ ਫੇਰ ਦੁਰਲੱਭ। ਇਹ ਵੀ ਐਲਾਨ ਹੋ ਰਿਹਾ ਸੀ ਕਿ ਆਸਾ ਦੀ ਵਾਰ ਦਾ ਕੀਰਤਨ ਸਵੇਰੇ ਤਿੰਨ ਤੋਂ ਪੰਜ ਤਕ ਹੋਵੇਗਾ। ਛੇ ਵਜੇ ਯਾਤਰਾ ਅਰੰਭ ਹੋ ਜਾਵੇਗੀ ਆਦਿ ਆਦਿ।

ਸੁਖਦੇਵ ਸਿੰਘ ਰਾਗੀ ਨੇ ਪ੍ਰੇਮ-ਪੂਰਬਕ ਆਪਣੇ ਘਰ ਵਿਚ ਰਾਤ ਰਹਿਣ ਦਾ ਸੱਦਾ ਦਿਤਾ। ਆਰਾਮ ਸੀ, ਪਰ ਫੇਰ ਵੀ ਕਈ ਵਾਰ ਰਾਤ ਘੜੀ ਵੇਖਦਿਆਂ ਸਮਾਂ ਕੱਢ ਕੇ ਇਸ਼ਨਾਨ ਕਰਕੇ ਕੈਮਰਾਮੈਨ ਲੈਕੇ ਦੀਵਾਨ ਅਸਥਾਨ 'ਹਰੀ ਮੰਦਰ' ਨੂੰ ਗਏ। ਭੀੜ ਬਹੁਤ ਸੀ ਪਰ ਬਹੁਤੀ ਸੰਗਤ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਕੇ, ਲੰਗਰ ਅਤੇ ਗਰਮਾ-ਗਰਮ ਚਾਹਟਾ ਛਕ ਕੇ ਯਾਤਰਾ ਦੀ ਤਿਆਰੀ ਵਿਚ ਰੁਝੀ ਹੋਈ ਸੀ। ਦੀਵਾਨ ਅਸਥਾਨ ਦਾ ਦ੍ਰਿਸ਼ ਅਨੂਪਮ ਸੀ। ਵਾਰ ਦਾ ਕੀਰਤਨ ਬਿਲਕੁਲ ਸਤਿਗੁਰੂ ਜੀ ਦੇ ਆਸਣ ਦੇ ਨਾਲ ਹੀ ਹੋ ਰਿਹਾ ਸੀ। ਬਗ਼ੈਰ ਲਾਊਡ ਸਪੀਕਰ ਦੇ ਪਰ ਕੀਰਤਨ ਕਰਨ ਵਾਲਿਆ ਦੀਆਂ ਉਚੀਆਂ ਮਿੱਠੀਆਂ ਸੁਰਾਂ ਦੋ ਢੋਲਕਾਂ ਨਾਲ ਸੁਰ ਲੈਅ ਬਧ ਛੈਣਿਆਂ ਦੀ ਸੰਗਤ ਇਹ ਸੋਚਣ ਹੀ ਨਹੀ ਸੀ ਦਿੰਦੀ ਕਿ ਲਾਊਡ ਸਪੀਕਰ ਸਾਹਿਬ ਗੈਰਹਾਜ਼ਰ ਹਨ। ਪੰਜ ਵਜੇ ਤਕ ਸੰਗਤਾਂ ਦਾ ਤਾਂਤਾ ਬੱਝਿਆ ਰਿਹਾ। ਆਸਾ ਦੀ ਵਾਰ ਦਾ ਭੋਗ ਪਿਆ। ਇਕ ਅਨੰਦ-ਕਾਰਜ ਵੀ ਹੋਇਆ। ਪਾਠਾਂ ਦੇ ਭੋਗ ਵੀ ਪਾਏ ਗਏ। ਇਹ ਇਸ ਦਿਨ ਦਾ ਸ਼ੁਭ ਮਹੂਰਤ ਸੀ। ਇਸ ਭੀੜ ਭਰੇ ਸਮਾਗਮ ਵਿਚ ਜਿਵੇਂ ਕਿਵੇਂ ਹੋਇਆ ਮੁਸ਼ਕਲ ਨਾਲ ਕਹੋ ਜਾਂ ਹਿੰਮਤ ਨਾਲ ਕੁਝ ਤਸਵੀਰਾਂ ਉਪਲਬਧ ਕੀਤੀਆਂ। 'ਜੱਗਬਾਣੀ' ਦਾ ਜੈਮਨੀ ਸਟੂਡੀਓ ਦਾ ਫੋਟੋਗਰਾਫਰ ਨਾਲ ਸੀ ਪਰ ਇਸ ਨਵੇਂ ਮਾਹੌਲ ਵਿਚ ਨੌਜੁਆਨ ਫੋਟੋਗਰਾਫਰ ਦੀ ਥਾਂ ਥਾਂ ਤੇ ਮਦਦ ਦੀ ਲੋੜ ਸੀ। ਸਵੇਰ ਦਾ ਤਕੜਾ ਨਾਸ਼ਤਾ ਤਾਂ ਸੁਖਦੇਵ ਸਿੰਘ ਦੀ ਮਾਤਾ ਨੇ ਕਰਾ ਦਿਤਾ ਇਸ ਤਰ੍ਹਾਂ ਵਕਤ ਬਚ ਗਿਆ। ਠੀਕ ੬ ਕੁ ਵਜੇ ਸਵੇਰੇ ਹੀ ਕਾਫ਼ਲ ਤੁਰ ਪਿਆ। ਪਹਿਲੀਆਂ ਗੱਡੀਆਂ ਚਲ ਵੀ ਪਈਆਂ ਸਨ। ਲਾਊਡ ਸਪੀਕਰ ਤੋਂ ਸੰਤ ਦਲੀਪ ਸਿੰਘ, ਸੰਤ ਅਜੀਤ ਸਿੰਘ ਹੋਰਾਂ ਦੀ ਜਾਣੀ ਪਛਾਣੀ ਆਵਾਜ਼ ਆ ਰਹੀ ਸੀ। ਪਹਿਲਾਂ ਸਕੂਟਰਾਂ ਵਾਲੇ ਜਾਣ, ਹੁਣ ਖੁਲ੍ਹੀਆਂ ਜੀਪਾਂ ਵਾਲੇ, ਹੁਣ ਬੰਦ ਵਾਲੇ, ਹੁਣ ਕਾਰਾਂ ਵਾਲੇ...।

ਢੂੰਡ ਢੂੰਡੇਦਿਆਂ ਜਾ ਲੱਭਾ ਵਿਸ਼ੇਸ਼ ਸਟੇਜ ਤੇ ਦਲੀਪ ਸਿੰਘ ਹੋਰਾਂ ਨੂੰ ਪਿੰਡ ਤੋਂ ਬਾਹਰ ਹਜ਼ੂਰੀ ਸੇਵਕ ਰਛਪਾਲ ਸਿੰਘ ਦੇ ਨਿਵਾਸ ਕੋਲ। ਹੁਕਮ ਸੀ ਹੁਣੇ ਨਿਕਲ ਜਾਵੋ। ਸਾਡੇ ਕੋਲ ਸੁਖ ਨੂੰ ਸੁਖ਼ਦੇਵ ਸਿੰਘ ਜਲੰਧਰ ਤਬਲਾ ਵਾਲਿਆਂ ਦੀ ਮਾਰੂਤੀ ਅਸਟੀਮ ਸੀ ਅਤੇ ਉਸ ਉਤੇ ਵੀ.ਆਈ.ਪੀ. ਦਾ ਸਟਿਕਰ ਵੀ ਸੀ ਜਿਸ ਅਨੁਸਾਰ ਸਾਡੀ ਕਾਰ ਜਲੂਸ ਦੇ ਅਗੇ ਪਿਛੇ ਆ ਜਾ ਸਕਦੀ ਸੀ। ਹੁਣ ਯਾਤਰਾ ਦੀ ਕਾਰਵਾਈ ਵੀ ਵੇਖ ਸਕਦੇ ਸੀ। ਤਸਵੀਰਾਂ ਲੈ ਸਕਦੇ ਸੀ ਅਤੇ ਦਰਬਾਰ ਦੀਆਂ ਗਤੀਵਿਧੀਆਂ ਵਿਚ ਵੀ ਸ਼ਾਮਲ ਹੋ ਸਕਦੇ ਸੀ। ਭਾਵੇਂ ਸਾਡੇ ਵਾਸਤੇ ਕਾਰ ਤੇਜ਼ ਚਲਾ ਕੇ ਦੂਸਰੀਆਂ ਕਾਰਾਂ ਦੇ ਅਗੇ ਜਾਣਾ ਸੌਖਾ ਨਹੀਂ ਸੀ ਪਰ ਸੁਖਦੇਵ ਸਿੰਘ ਸੀ ਜਿਵੇਂ ਕਾਰ ਹਵਾ ਵਿਚੋਂ ਹੀ ਲੈ ਗਿਆ ਕਟਾਣੀ ਵਾਲੇ ਮੋੜ ਤੇ ਚੰਡੀਗੜ੍ਹ ਜਾਂਦੀ ਜਰਨੈਲੀ ਸੜਕ 'ਤੇ। ਰਸਤੇ ਵਿਚ ਪੈਦਲ ਬੀਬੀਆਂ ਦਾ ਇਕ ਲੰਮਾ ਤਾਂਤਾ ਬੱਝਿਆ ਸੀ। ਬੀਬੀਆਂ ਨੂੰ ਤਾਂ ਜਾਣ ਦੀ ਆਗਿਆ ਨਹੀਂ ਸੀ ਪਰ ਇਹ ਕੀ ਕਰਨ ਜਾ ਰਹੀਆਂ ਸਨ। ਜਦ ਅਸੀਂ ਮੋੜ 'ਤੇ ਪੁੱਜੇ ਤਾਂ ਪਤਾ ਲਗਾ ਇਹਨਾਂ ਦੇ ਵਾਹੋਦਾਹੀ ਆਉਣ ਦਾ ਕਾਰਨ। ਇਕ ਉਚੇ ਵਿਸ਼ੇਸ਼ ਸਜਾਏ ਸਟੇਜ ਤੇ ਸਤਿਗੁਰੂ ਜੀ ਦਾ ਆਸਣ ਸੀ ਅਤੇ ਆਪ ਸਾਰੇ ਹੀ ਯਾਤਰਾ ਕਾਫ਼ਲੇ ਨੂੰ ਆਸ਼ੀਰਵਾਦ ਦੇ ਰਹੇ ਸਨ। ਅਜਿਹਾ ਦੈਵੀ ਦ੍ਰਿਸ਼ ਹੋਵੇ ਕਲਿਜੁਗ ਵਿਚ ਅਤੇ ਮਾਈਆਂ ਸੁੰਘ ਨਾ ਲੈਣ ਇਹ ਕਿਵੇਂ ਹੋ ਸਕਦਾ ਸੀ। ਮੈਨੂੰ ਇਹਨਾਂ 'ਤੇ ਤਰਸ ਵੀ ਆ ਰਿਹਾ ਸੀ। ਕਿੰਨੀ ਤੀਬਰ ਇੱਛਾ ਸੀ ਇਹਨਾਂ ਦੀ ਯਾਤਰਾ ਵਿਚ ਸ਼ਾਮਲ ਹੋਣ ਦੀ। ਉਸ ਹਸਰਤ ਨੂੰ ਇਹ ਯਾਤਰਾ ਦੇ ਦਰਸ਼ਨ ਕਰਕੇ ਹੀ ਪੂਰੀਆਂ ਕਰ ਰਹੀਆਂ

ਸਨ । ਯਾਤਰਾ ਦੇ ਅੰਤਲੇ ਪੜਾਵਾਂ ਤੇ ਬੀਬੀਆਂ ਨੂੰ ਛੱਡ ਕੇ ਜਾਣ ਦੇ ਨਿਰਣੇ ਦੀ ਸਾਰਥਕਤਾ ਪਤਾ ਲਗੀ ।

ਸਟੇਜ ਉਤੇ ਸਤਿਗੁਰੂ ਜੀ ਪ੍ਰਸੰਨ ਮੁਦਰਾ ਵਿਚ ਖੁਸ਼ੀਆਂ ਦੀ ਖੁਸ਼ਬੋ ਬਖੇਰ ਰਹੇ ਸਨ । ਸੰਗਤਾਂ ਦੇ ਠਾਠਾਂ ਮਾਰਦੇ ਦਰਿਆ ਦੀਆਂ ਲਗਰਾਂ ਇਕ ਪਾਸੇ ਭੈਣੀ ਸਾਹਿਬ ਵਲ ਸਨ । ਦੂਜੇ ਪਾਸੇ ਸਮਰਾਲੇ ਵੱਲ ਨੂੰ ਅਤੇ ਤੀਜੇ ਪਾਸੇ ਲੁਧਿਆਣੇ ਵੱਲ ਨੂੰ । ਜਿਵੇਂ ਗੰਗਾ ਜਮਨਾ ਸਰਸਵਤੀ ਦਾ ਸੰਗਮ ਪਰਯਾਗ ਵਿਚ ਹੋਵੇ । ਤਿੰਨੇ ਪਾਸੇ ਦੂਰ ਦੂਰ ਤਕ ਕਾਰਾਂ ਦੀਆਂ ਲੰਮੀਆਂ ਕਤਾਰਾਂ ਦਿਸ ਰਹੀਆਂ ਸਨ । ਜਿਹੜੇ ਵਿਅਕਤੀ ਰਾਤ ਸ੍ਰੀ ਭੈਣੀ ਸਾਹਿਬ ਨਹੀਂ ਸਨ ਪੁਜੇ ਉਹ ਸਵੇਰੇ ਚਲ ਕੇ ਲੁਧਿਆਣੇ ਵਾਲੇ ਪਾਸਿਓਂ ਪੁਜ ਚੁੱਕੇ ਸਨ । ਪਰਬੰਧਕਾਂ ਵਲੋਂ ਇਕਲੀ ਇਕਲੀ ਗੱਡੀ ਨੂੰ ਨੰਬਰ ਲਾਉਣ ਦਾ ਕੰਮ ਤਾਂ ਬੇਪਨਾਹ ਹਜੂਮ ਕਰ ਕੇ ਪੂਰਾ ਨਹੀਂ ਸੀ ਹੋ ਸਕਣਾ । ਜਲੂਸ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਬਹੁਤ ਸਰਗਰਮੀ ਸੀ । ਇਹ ਸਕੂਟਰਾਂ, ਗੱਡੀਆਂ 'ਤੇ ਬੈਠੇ ਹੱਥਾਂ ਵਿਚ ਲਾਲ ਝੰਡੀਆਂ ਫੜੀਆਂ ਆਵਾਜਾਈ ਨਿਰਧਾਰਤ ਕਰ ਰਹੇ ਸਨ । ਸਟੇਜ 'ਤੇ ਵਿਦੇਸ਼ਾਂ ਤੋਂ ਆਈਆਂ ਸੰਗਤਾਂ ਦੇ ਵੀ ਦਰਸ਼ਨ ਹੋਏ । ਇੰਗਲੈਂਡ ਤੋਂ ਜੱਥਾ ਆਇਆ ਸੀ, ਅਫਰੀਕਾ ਤੋਂ ਥਾਈਲੈਂਡ ਤੋਂ ਅਤੇ ਅਰਬ ਮੁਲਕਾਂ ਤੋਂ ਵੀ । ਇਹ ਆਪਣੇ ਸੂਖਮ ਰਿਕਾਰਡਿੰਗ ਉਪਕਰਨਾਂ ਨਾਲ ਤਸਵੀਰਾਂ ਫਿਲਮਾਂ ਵੀ.ਡੀ.ਓ. ਭਰ ਭਰ ਕੇ ਵਾਪਸ ਲੈ ਜਾਣਗੇ ਅਤੇ ਆਪਣੇ ਜੀਵਨ ਦੀ ਇਕ ਅਤਿ ਉਤਮ ਘਟਨਾ ਦੇ ਚਸ਼ਮ ਦੀਦ ਗਵਾਹ ਹੋਣਗੇ । ਸਟੇਜ ਤੇ ਮਾਈਕ 'ਤੇ ਅਜੀਤ ਸਿੰਘ ਬੋਲ ਰਹੇ ਸਨ ਫੇਰ ਸਤਿਗੁਰੂ ਜੀ ਦੇ ਇਸ਼ਾਰੇ ਤੇ ਦਲੀਪ ਸਿੰਘ ਹੋਰੀਂ ਮਾਈਕ ਤੇ ਆਏ । ਯਾਤਰੂਆਂ ਨੂੰ ਹਦਾਇਤਾਂ ਦਿਤੀਆਂ ਜਾ ਰਹੀਆਂ ਸਨ । ਬੜੀ ਪੈਣੀ ਅੱਖ ਨਾਲ ਉਹ ਸਭ ਕੁਝ ਵੇਖ ਰਹੇ ਸਨ ਅਤੇ ਅਨੁਸਾਸ਼ਨ ਨੂੰ ਜ਼ਰਾ ਜਿੰਨਾ ਏਧਰ ਨਹੀਂ ਸੀ ਹੋਣ ਦੇ ਰਹੇ । ਤਬਸਰਾ/ਕੁਮੈਂਟਰੀ ਤਾਂ ਅਜੀਤ ਸਿੰਘ ਵੀ ਵਧੀਆ ਅਤੇ ਗਿਆਨ ਭਰਪੂਰ ਕਰ ਰਹੇ ਸਨ ਪਰ ਜਾਪ ਰਿਹਾ ਸੀ ਕਿ ਸੰਤ ਦਲੀਪ ਸਿੰਘ ਨੂੰ ਬੋਲਣ ਦਾ ਅਵਸਰ ਉਹਨਾਂ ਦੀ ਇਸ ਕਾਰਜ ਲਈ ਸੇਵਾ ਘਾਲਣਾ ਦੀਆਂ ਖੁਸ਼ੀਆਂ ਵਜੋਂ ਦਿਤਾ ਜਾ ਰਿਹਾ ਸੀ ।

ਅਸੀਂ ਵੀ ਆਗਿਆ ਲੈ ਕੇ ਯਾਤਰਾ ਵਿਚ ਠਿੱਲ ਪਏ । ਅਸੀਂ ਲੰਮੇ ਜਲੂਸ ਦੀ ਥਾਹ ਵੀ ਪਾਉਣੀ ਚਾਹ ਰਹੇ ਸਾਂ । ਬਾਕੀ ਗੱਡੀਆਂ ਇਕ ਲਾਈਨ ਵਿਚ ਚਲ ਰਹੀਆਂ ਸਨ । ਹੋਰ ਸਾਰੀ ਆਵਾਜਾਈ ਸਰਕਾਰੀ ਤੌਰ ਤੇ ਰੋਕੀ ਹੋਈ ਸੀ । ਅਸੀਂ ਗੱਡੀਆਂ ਦੇ ਕਾਫਲੇ ਨੂੰ ਛੱਡਦੇ ਅਗੇ ਜਾ ਰਹੇ ਸਾਂ । ਗੱਡੀਆਂ ਵਾਲਿਆਂ ਨੂੰ ਲਗ ਰਿਹਾ ਸੀ ਅਸੀਂ ਜ਼ਿਆਦਤੀ ਕਰ ਰਹੇ ਸਾਂ । ਸਾਡੇ ਗੱਡੀ ਤੇ ਲਗੇ ਵੀ.ਆਈ.ਪੀ. ਸਟਿੱਕਰ ਨਾਲ ਉਨ੍ਹਾਂ ਦਾ ਕੀ ਵਾਸਤਾ । ਅਸੀਂ ਵਿੱਥ ਚੀਰਦੇ ਹੋਏ ਸਮਰਾਲਾ ਟੱਪ ਗਏ ਅਗੇ ਖਮਾਣੋਂ ਲੰਘ ਗਏ ਜਲੂਸ ਉਸ ਤੋਂ ਵੀ ਅਗੇ ਸੀ । ਆਖਰ ਅਸੀਂ ਪਹਿਲਾ ਸਿਰਾ ਜਾ ਫੜਿਆ ਬਹੁਤ ਅਗੋਂ ਵਾਪਸੀ ਸਫਰ ਸ਼ੁਰ ਕੀਤਾ ਅਤੇ ਜਲੂਸ ਦੀਆਂ ਤਸਵੀਰਾਂ ਲੈਣੀਆਂ ਸ਼ੁਰੂ ਕੀਤੀਆਂ ਤਾਂ ਸੰਤ ਖਾਲਸੇ ਨੂੰ ਸਾਡੀ 'ਜ਼ਿਆਦਤੀ' ਦੀ ਸਾਰਥਕਤਾ ਦਾ ਪਤਾ ਲਗਾ । ਅਗੇ ਪਾਣੀ ਤਰਾਉਂਕਦਾ ਟੈਂਕਰ ਸੀ, ਸਕੂਟਰਾਂ ਦਾ ਜੱਥਾ ਸੀ, ਪਿਛੇ ਸਿਲਸਲੇਵਾਰ ਖੁਲ੍ਹੀਆਂ ਜੀਪਾਂ ਸਨ । ਸਭ ਤੋਂ ਅਗੇ ਸਫੈਦ ਨਿਸ਼ਾਨ ਸਾਹਿਬ ਵਾਲੇ ਸਨ, ਫਿਰ ਨਾਮਧਾਰੀ ਦਰਬਾਰ ਦੀ ਜੀਪ ਸੀ । ਇਸ ਵਿਚ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ, ਮੀਤ ਪ੍ਰਧਾਨ ਸੁਰਿੰਦਰ ਸਿੰਘ ਲੁਧਿਆਣਾ, ਸਾਬਕਾ ਮੰਤਰੀ ਦਰਸ਼ਨ ਸਿੰਘ ਬਰਾੜ ਅਤੇ ਹੋਰ ਸਿੰਘ ਸਨ—ਕੁਝ ਸਮਾਂ ਇਸ ਜੀਪ ਯਾਤਰਾ ਦਾ ਅਨੰਦ ਅਸਾਂ ਵੀ ਮਾਣਿਆ ਫੇਰ ਤਸਵੀਰਾਂ ਲਈਆਂ ਵਖ ਵਖ ਜੀਪਾਂ ਤੇ ਬੋਰਡ ਲਗੇ ਸਨ, ਖਿਲਾੜੀ, ਇੰਜੀਨੀਅਰ, ਨਾਮਧਾਰੀ ਸੀਡਜ਼, ਜਥੇਦਾਰ ਸਾਹਿਬਾਨ ਆਦਿ ਆਦਿ । ਪਿਛੇ ਲੰਮਾ ਸਿਲਸਲਾ ਸੀ । ਲਾਊਡ ਸਪੀਕਰਾਂ ਰਾਹੀਂ ਕੀਰਤਨ ਕਰਦੇ ਜੱਥੇ, ਵੈਨਾਂ, ਫੋਰ ਵੀਲਰਾਂ, ਮਿਨੀ ਬੱਸਾਂ, ਟਰੱਕਾਂ, ਬੱਸਾਂ ਦਾ ਇਕ ਅਮੁਕ ਸਿਲਸਿਲਾ । ਅਸੀਂ ਚਲਦੇ ਚਲਦੇ ਵਾਪਸ ਸਮਰਾਲਾ ਪਹੁੰਚੇ ਜਿਥੇ ਸੰਗਤਾਂ ਭਾਰੀ ਤਾਦਾਦ ਵਿਚ ਇਕ ਸਜਾਵਟ ਭਰਿਆ ਸਟੇਜ ਬਣਾ ਕੇ ਖੜੀਆਂ ਸਨ । ਇਹ ਸ੍ਰੀ ਸਤਿਗੁਰੂ ਜੀ ਨੂੰ ਉਡੀਕ ਰਹੀਆਂ ਸਨ । ਇਥੋਂ ਦੇ ਪਰਮਖ ਨਾਗਰਿਕ ਸ. ਫ਼ਤਹਿ ਸਿੰਘ ਹੋਰਾਂ ਦੀ ਅਗਵਾਈ ਵਿਚ ਇਹ ਸਮਾਗਮ ਸੀ । ਨਾਲ ਹੀ ਸਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਅਕਾਲੀ ਦਲ ਦੇ ਸਥਾਨਕ ਪ੍ਰਧਾਨ ਜਥੇਦਾਰ ਕਿਰਪਾਲ ਸਿੰਘ ਖੀਰਨੀਆ, ਮੀਤ ਪ੍ਰਧਾਨ ਸ. ਅਮਰਜੀਤ ਸਿਘ, ਜ਼ਿਲਾ ਲੁਧਿਆਣਾ ਦੀ ਭਾਰਤੀ ਜਨਤਾ ਪਾਰਟੀ ਦੇ ਮੀਤ ਪ੍ਰਧਾਨ ਸ੍ਰੀ ਅਨਿਲ ਗੁਪਤਾ, ਸ. ਸੋਹਨ ਸਿਘ, ਜਥੇਦਾਰ ਕਰਤਾਰ ਸਿੰਘ ਮਹਿਦੂਦਾਂ ਮੈਂਬਰ ਪਲੈਨਿੰਗ ਬੋਰਡ ਲੁਧਿਆਣਾ, ਡਾ. ਬਲਵੰਤ ਸਿੰਘ ਚੈਹਲ ਪ੍ਰਧਾਨ ਸਿੱਖ ਬੁਧੀਜੀਵੀ ਕੌਂਸਲ ਸਮਰਾਲਾ, ਅਮਰ ਨਾਥ

( ਬਾਕੀ ਸਫਾ ੪੫ 'ਤੇ )

# ਜਬ ਲਗ ਖਾਲਸਾ ਰਹੈ ਨਿਆਰਾ

—ਮਾ: ਨਿਹਾਲ ਸਿੰਘ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਪਰਿਭਾਸ਼ਾ ਇਉਂ ਕੀਤੀ ਹੈ :

ਜਾਗਤ ਜੋਤਿ ਜਪੈ ਨਿਸ ਬਾਸੁਰ
ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ
ਗੋਰ ਮੜੀ ਮਟ ਭੂਲ ਨਾ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ
ਤਬ ਖਾਲਸ ਤਾਹਿ ਨਖਾਲਸ ਜਾਨੈ ॥

ਖਾਲਸੇ ਦੀ ਅਗਵਾਈ ਬਾਬੇ ਨਾਨਕ ਦੀ ਰਬਾਬ 'ਚੋਂ ਨਿਕਲੀ ਸੁਰ, ਵਜਦ ਵਿਚ ਲਿਆਉਣ ਵਾਲੀ ਤੇ ਨਚਾਉਣ ਵਾਲੀ ਸੁਰ ਕਰਦੀ ਹੈ। ਖਾਲਸਾ ਕਿਸੇ ਤੋਂ ਭੈ ਨਹੀਂ ਖਾਂਦਾ ਅਤੇ ਨਾ ਕਿਸੇ ਦੂਜੇ ਨੂੰ ਭੈ ਦੇਂਦਾ ਹੈ। ਉਹ ਆਪਣਾ ਹੱਕ ਵਾਰ ਦੂਜੇ ਦੇ ਹੱਕ ਦੀ ਰਾਖੀ ਕਰਦਾ ਹੈ। ਉਹ ਕਮਲ ਨਾਲੋਂ ਕੂਲਾ ਤੇ ਹੀਰੇ ਨਾਲੋਂ ਕਰੜਾ ਹੈ। ਉਹ ਕਿਸੇ ਦੀ ਖੁਨਾਮੀ ਕਰਨ ਵਿਚ ਸਮਾਂ ਨਸ਼ਟ ਨਹੀਂ ਕਰਦਾ। ਉਹ ਕੁਲ ਆਲਮ ਦੀ ਭਲਾਈ ਹਿਤ ਜੋਦੜੀ ਕਰਦਾ ਹੈ। ਜਦ ਮਧ ਰਾਤ ਉਪਰੰਤ ਖਿੱਤੀਆਂ ਢਲਦੀਆਂ ਹਨ ਤਾਂ ਖਾਲਸਾ ਨੀਂਦ ਦੇ ਜੂਲੇ ਨੂੰ ਵਗ੍ਹਾ ਮਾਰ, ਠੰਡੇ ਜਲ ਨਾਲ ਸਨਕੇਸੀ ਇਸ਼ਨਾਨ ਕਰ ਅਕਾਲ ਪੁਰਖ ਦੇ ਦੇਸ ਨੂੰ ਤਾਰਾਂ ਖੜਕਾਣ ਲਗ ਪੈਂਦਾ ਪੈਂਦਾ ਹੈ, ਆਪਣੇ ਸੁਰਤ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਨਾਲ ਜੋੜਦਾ ਹੈ ਅਤੇ ਕੁਲ ਆਲਮ ਦੀ ਭਲਾਈ ਹਿਤ ਜੋਦੜੀ ਕਰਦਾ ਹੈ। "ਅਲਪ ਅਹਾਰ ਸੁਲਪ ਸੀ ਨਿਦਰਾ, ਦਯਾ ਛਿਮਾ ਤਨ ਪ੍ਰੀਤਿ" ਨਿਤਾਪ੍ਰਤੀ ਦਾ ਧਰਮ ਹੈ। ਕਾਮ ਕ੍ਰੋਧ ਆਦਿ ਉਸਦੇ ਮੰਜੇ ਦੇ ਪਾਵਿਆਂ ਥੱਲੇ ਦੱਬੇ ਰਹਿੰਦੇ ਹਨ। ਉਹ ਸਦਾ ਸ਼ੇਰ ਦੀ ਸਵਾਰੀ ਕਰਦਾ ਹੈ, ਪਰ ਉਸਦਾ ਚਾਬਕ ਫੂੰਕਾਰੇ ਮਾਰਦਾ ਨਾਗ ਹੈ। ਉਹ ਵਿਸ਼ੇ ਵਿਕਾਰਾਂ ਨੂੰ ਭਾਜੜਾਂ ਪਾਈ ਰਖਦਾ ਹੈ। ਉਹ ਨਾਮ ਦੇ ਰਸ ਵਿਚ ਖੀਵਾ ਰਹਿੰਦਾ ਹੈ। ਸਬਜ਼ੇ ਦੇ ਸ਼ਾਹ-ਸਵਾਰ ਨੇ ਉਸ ਨੂੰ ਇਹ ਪੱਟੀ ਚੰਗੀ ਤਰ੍ਹਾਂ ਪੜ੍ਹਾਈ ਹੋਈ ਹੈ ਕਿ

ਇਕ ਨਾਮ ਬਿਨਾ ਨਹੀਂ ਕੋਟ ਬ੍ਰਿਤੀ
ਇਮ ਬੇਦ ਉਚਾਰਤ ਸਾਰਸਤੀ ॥
ਜੋਊ ਵਾ ਰਸਕੇ ਚਸਕੇ ਰਸ ਹੈਂ
ਤੇਊ ਭੂਲ ਨ ਕਾਲ ਫੰਦ ਫਸ ਹੈਂ ॥

ਖਾਲਸੇ ਦੀ ਰਸਨਾ ਤੋਂ ਸਦਾ ਸ਼ਹਿਦ ਟੇਪੇ ਝਰਦੇ ਹਨ ਤੇ ਫੁੱਲ ਕਿਰਦੇ ਹਨ। ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਉਪਦੇਸ਼ ਨੂੰ ਸਾਹਮਣੇ ਰਖਦਾ ਹੈ

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ
ਅਉਗਣੁ ਕੋ ਨ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ
ਇਕ ਤਿਲੁ ਨਹੀ ਭੰਨੈ ਘਾਲੇ ॥

ਇਲਾਹੀ ਬਾਣੀ ਖਾਲਸੇ ਦੀ ਸਦੈਵ ਰਹਿਨੁਮਾਈ ਕਰਦੀ ਹੈ, ਜਿਹੜੀ ਉਸ ਦੇ ਹਿਰਦੇ ਅੰਦਰ ਲਟਲਟ ਪ੍ਰਕਾਸ਼ਦੀ ਹੈ :

ਭਰਮਿ ਭੂਲੇ ਅਗਿਆਨੀ ਅੰਧਲੇ
ਭ੍ਰਮਿ ਭ੍ਰਮਿ ਫੂਲ ਤੋਰਾਵੈ ॥
ਨਿਰਜੀਉ ਪੂਜਹਿ ਮੜਾ ਸਰੇਵਹਿ
ਸਭ ਬਿਰਥੀ ਘਾਲ ਗਵਾਵੈ ॥
ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ
ਹਰਿ ਹਰਿ ਕਥਾ ਸੁਣਾਵੈ ॥
ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ
ਤਿਸ ਪੁੰਨ ਕੀ ਫਿਰਿ ਤੋਟਿ ਨ ਆਵੈ ॥
ਸਤਿਗੁਰ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ ॥

ਖਾਲਸੇ ਨੂੰ ਜਨਮ ਸਮੇਂ ਤੋਂ ਹੀ ਇਹ ਗੁੜ੍ਹਤੀ ਮਿਲੀ ਹੋਈ ਹੈ :

ਫਰੀਦਾ ਬੁਰੇ ਦਾ ਭਲਾ ਕਰ ਗੁਸਾ ਮਨਿ ਨ ਹੰਢਾਇ ॥
ਦੇਹੀ ਰੋਗ ਨ ਲਗਈ ਪਲੈ ਸਭ ਕਿਛੁ ਪਾਇ ॥

ਇਸ ਦੇ ਨਾਲ ਹੀ ਇਹ ਵੀ ਪਾਠ ਪੜ੍ਹਾਇਆ ਗਿਆ ਹੈ :

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ ॥

ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਦ ਬਾਦ ਆਤਸ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥

ਖਾਲਸਾ ਬੀਰ ਸ਼ੱਤਰੂ ਦੀ ਕੈਦ ਵਿਚ ਵੀ ਮੁਛਹਿਰੇ ਨੂੰ ਨੀਵਾਂ ਨਹੀਂ ਕਰਦਾ, ਉਹ ਸਦੈਵ ਗਯੂਰ ਕੌਮ ਵਾਗੂੰ ਜੀਉਂਦਾ ਹੈ। ਸਾਹਿਬਾਂ ਦੇ ਲਾਡਲੇ ਨਾਜ਼ ਨਖ਼ਰਿਆਂ ਦੇ ਪਲੇ ਬਾਬਾ ਜ਼ੋਰਾਵਰ ਸਿੰਘ ਤੇ ਜੁਝਾਰ ਸਿੰਘ ਨੂੰ ਵਜ਼ੀਰ ਖ਼ਾਂ ਦੀ ਕਚਹਿਰੀ ਵਿਚ ਪੇਸ਼ ਕੀਤਾ ਤਾਂ ਉਨ੍ਹਾਂ ਸਿਰ ਨਹੀਂ ਝੁਕਾਇਆ, ਸਗੋਂ ਗਰਜਵੀਂ ਆਵਾਜ਼ ਵਿਚ—ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ—ਬੁਲਾਈ। ਮਲੇਰ-ਕੋਟਲੇ ਦੇ ਰੱਕੜ ਵਿਚ ਹਜ਼ਾਰਾਂ ਲੋਕ ਖੜੇ ਸਨ, ਤੋਪਾਂ ਗਰਜ ਰਹੀਆਂ ਸਨ, ਤਾਂ ਉਸ ਸਮੇਂ ਬਾਰਾਂ ਸਾਲ ਦੇ ਬਿਸ਼ਨ ਸਿੰਘ ਨੂੰ ਕਿਹਾ ਗਿਆ ਕਿ ਉਹ ਕਹੇ—ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ—ਤਾਂ ਜਾਨ ਬਖ਼ਸ਼ੀ ਹੋ ਜਾਵੇਗੀ। ਪ੍ਰੰਤੂ ਉਸ ਬੀਰ ਬਾਲਕ ਨੇ ਡੀ.ਸੀ. ਕਾਵਨ ਦੀ ਲੰਮੀ ਦਾੜ੍ਹੀ ਨੂੰ ਪਕੜ ਇਉਂ ਝਪਟਾ ਮਾਰ ਖਿੱਚਿਆ ਤੇ ਕਿਹਾ—"ਬੋਲਿਆ ਫੇਰ ਕਹੇਂਗਾ...ਮੈਂ ਸਤਿਗੁਰੂ ਰਾਮ ਸਿੰਘ ਦਾ ਸਿੰਘ ਨਹੀਂ!" ਉਹ ਬੀਰ ਬਾਲਕ ਤਲਵਾਰ ਨਾਲ ਟੋਟੇ ਹੋ ਗਿਆ, ਪਰ ਬੇਅਣਖੀ ਸਹਿ ਨਾ ਸਕਿਆ।

ਖਾਲਸੇ ਨੇ ਮੁਗਲਾਂ ਤੇ ਦੁਰਾਨੀਆਂ ਨਾਲ ਲੰਮੇ ਸਮੇਂ ਤਕ ਲੋਹਾ ਲਿਆ, ਜਬਰ ਦਾ ਕੁਹਾੜਾ ਸਹਾਰਿਆ, ਚਰਖੜੀਆਂ ਤੇ ਚੜ੍ਹਿਆ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਮਾਈਆਂ-ਬੀਬੀਆਂ ਸਵਾ ਸਵਾ ਮਣ ਪੀਸਣ ਪੀਸਿਆ, ਆਪਣੇ ਸ਼ੀਰਖੋਰਾਂ ਨੂੰ ਨੇਜ਼ਿਆਂ ਨਾਲ ਵਿੰਨ੍ਹਿਆ ਵੇਖਿਆ ਪਰ ਅੱਖਾਂ ਵਿਚੋਂ ਅੱਥਰੂ ਨਹੀਂ ਵਹਾਏ, ਸਗੋਂ ਸ਼ੁਕਰ ਸ਼ੁਕਰ ਦਾ ਪਾਠ ਪੜ੍ਹਿਆ। ਖਾਲਸੇ ਜੋਧੇ ਜੰਗਲਾਂ ਵਿਚ ਦਿਨ ਕਟੀ ਕਰਦਿਆਂ, ਭੁਖੇ ਤਿਹਾਏ ਰਹਿੰਦਿਆਂ ਵੀ ਜਾਬਰਾਂ ਦੇ ਪੰਜਿਆਂ ਵਿਚੋਂ ਹਜ਼ਾਰਾਂ ਦੇਵੀਆਂ ਨੂੰ ਛੁਡਾ ਉਨ੍ਹਾਂ ਨੂੰ ਪੂਰੇ ਮਾਣ ਸਤਿਕਾਰ ਨਾਲ ਉਨ੍ਹਾਂ ਦੇ ਵਾਰਸਾਂ ਤਕ ਪਹੁੰਚਾਇਆ।

ਗੁਰੂ ਕੇ ਲਾਲ ਦੇਸ ਕੌਮ ਤੋਂ ਜਾਨਾਂ ਘੋਲ ਘੁਮਾ ਦੇਂਦੇ ਹਨ, ਘਰ-ਬਾਰ ਲੁਟਾ ਦੇਂਦੇ ਹਨ; ਮੁਸੀਬਤਾਂ ਦੇ ਪਰਬਤ ਚੀਰ ਦੇਂਦੇ ਹਨ, ਪਰ ਦੂਜਿਆਂ ਦੇ ਘਰ ਨਹੀਂ ਢਾਹੁੰਦੇ, ਖੇਤ ਨਹੀਂ ਉਜਾੜਦੇ। ਉਹ ਨੱਕ ਦੀ ਸੇਧ ਚਲਦੇ ਹਨ। ਕਲਗੀਧਰ ਪਿਤਾ ਨੇ ਵੀ ਉਸ ਸਮੇਂ ਸ੍ਰੀ ਸਾਹਿਬ ਤੇ ਹੱਥ ਪਾਇਆ ਜਦ ਪਾਣੀ ਸਿਰੋਂ ਲੰਘ ਗਿਆ। ਹਜ਼ੂਰ ਨੇ ਔਰੰਗਜ਼ੇਬ ਨੂੰ ਆਪ ਲਿਖਿਆ ਹੈ:

ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ

ਭਾਈ ਨੰਦ ਲਾਲ ਜੀ ਕਲਗੀਆਂ ਵਾਲੇ ਪਾਤਸ਼ਾਹ ਦੇ ਆਸ਼ੇ ਨੂੰ ਇਉਂ ਕਲਮਬੰਦ ਕੀਤਾ ਹੈ:

ਖਲਕ ਖਾਲਿਕ ਕੀ ਜਾਨ ਕੈ, ਖਲਕ ਦੁਖਾਵੈ ਨਾਹਿ
ਖਲਕ ਦੁਖੈ ਨੰਦ ਲਾਲ ਜੀ, ਖਾਲਿਕ ਕੋਪੈ ਤਾਹਿ ॥

ਭਾਈ ਜੀ ਨੇ ਖਾਲਸੇ ਨੂੰ ਇਸ ਤੋਂ ਵੀ ਅਗਲੇ ਦਰਜੇ ਚਿਤਵਿਆ ਹੈ:

ਖਾਲਸਾ ਸੋਇ ਜੁ ਨਿੰਦਾ ਤਿਆਗੈ,
ਖਾਲਸਾ ਸੋਇ ਲੜੈ ਹੋਇ ਆਗੈ ॥
ਖਾਲਸਾ ਸੋਇ ਪਰਦ੍ਰਿਸ਼ਟਿ ਤਿਆਗੈ,
ਖਾਲਸਾ ਸੋਇ ਨਾਮ ਰਹਿ ਲਾਗੈ ॥

ਖਾਲਸਾ ਬੀਰ ਜਦ ਇਸ ਨਿਸ਼ਾਨੇ ਤੁਰਦਾ ਰਿਹਾ, ਜਾਬਰਾਂ ਘਰੀਂ ਵੈਣ ਪੈਣ ਲਗੇ, ਜ਼ੁਲਮ ਦੀ ਕਾਂਗ ਪੁੱਠੀ ਵਹਿ ਤੁਰੀ। ਉਨ੍ਹਾਂ ਸੂਰਬੀਰਾਂ ਨੂੰ ਹੰਕਾਰ ਦੇ ਕੰਡੇ ਰੋਕ ਨਹੀਂ ਪਾਈ। ਸਿੱਟਾ ਇਹ ਨਿਕਲਿਆ ਕਿ ਲਾਹੌਰ ਦੇ ਸ਼ਾਹੀ ਕਿਲੇ 'ਤੇ ਖਾਲਸਾਈ ਨਿਸ਼ਾਨ ਫ਼ਰਾਟੇ ਮਾਰਨ ਲੱਗਾ। ਸ਼ੇਰ ਬੱਕਰੀ ਇਕ ਘਾਟ ਪਾਣੀ ਪੀਣ ਲਗੇ। ਜਪੁਜੀ ਸਾਹਿਬ ਤੇ ਸੁਖਮਨੀ ਸਾਹਿਬ ਦੀਆਂ ਧੁਨਾਂ ਉਠਣ ਲਗੀਆਂ, ਮੰਦਰਾਂ ਦੀਆਂ ਟਲੀਆਂ ਵੀ ਗੀਝਾਂ ਲਾਹੀਆਂ, ਮੁਲਾਂ ਵੀ ਬਾਂਗ ਦੇਣੋਂ ਨਹੀਂ ਖੁੰਝਿਆ। ਪੰਜਾਬੀ ਮਾਂ ਜਾਏ ਭਰਾ ਬਣ ਗਏ।

ਪਰ ਹੋਣੀ ਨੇ ਪੁੱਠੀ ਚਾਬੀ ਮਰੋੜ ਘੱਤੀ। ਖਾਲਸੇ ਨੇ ਖਾਲਸਈ ਰਹੁ ਰੀਤੀ ਨੂੰ ਤਲਾਂਜਲੀ ਦੇ ਦਿਤੀ। ਬੁਰਛਾ-ਗਰਦੀ ਜਨਮ ਲਿਆ, ਪੰਜਾਬ ਵਿਚ ਸੋਹ ਤਕਲਾ ਖਿਲਰ ਗਿਆ। ਬਾਪੂ ਦੇ ਬਚਨ:

ਜਬ ਲਗ ਖਾਲਸਾ ਰਹੈ ਨਿਆਰਾ,
ਤਬ ਲਗ ਤੇਜ ਦਿਉ ਮੈਂ ਸਾਰਾ।
ਜਬੀ ਖਾਲਸਾ ਰਲਮਿਲ ਜਾਈ,
ਤਬੀ ਤੇਜ ਛੀਨ ਹੋ ਜਾਈ।

ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਉਸ ਹਫੜਾ-ਦਫੜੀ ਦਾ ਨਕਸ਼ਾ ਇਉਂ ਖਿਚਿਆ ਹੈ :

ਔਰੇ ਰੀਤ ਔਰੇ ਮੀਤ ਔਰੇ ਪਰਤੀਤ ਪ੍ਰੀਤ
ਖਾਨ ਪਹਿਰਾਨ ਗਯਾਨ ਮਾਨ ਔਰੇ ਜਨ ਕੈ।
ਛਾਰੇ ਦਸਤਾਰੇ ਸਾਫੇ ਭਾਰੇ ਹੈ ਸੰਭਾਰੇ, ਅਛੈ ਕਛੈ
ਤਜ ਗਏ ਧੋਤੀ ਸੁਥੂ ਤਗ ਤਨ ਕੈ।
ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ
ਜਿਨੈ ਦੇਖ ਸਿਖੀ ਗਊ ਕੰਬੈ ਤੁਰਕ ਗਨ ਕੈ!
ਸਿਖੀ ਦਸਮੇਸ਼ ਕੀ ਸੁ ਕੀ ਅਪਰ ਦੇਸ ਕੀ
ਅਸਿਖੀ ਪਰੀ ਪੇਸ਼ਗੀ ਛਿਨਾਰ ਬਨ ਠਨ ਕੈ।

ਸਿੱਟਾ ਇਹ ਨਿਕਲਿਆ ਕਿ ਸਿੰਘ ਸੂਰਮਿਆਂ ਪੰਜਾਬ ਦੀਆਂ ਕੁੰਜੀਆਂ ਗੋਰੇ ਦੇ ਪੈਰਾਂ ਤੇ ਡੰਡੋਤ ਕਰਕੇ ਰੱਖ ਦਿਤੀਆਂ। ਕਿਲੇ ਤੋਂ ਖਾਲਸਈ ਨਿਸ਼ਾਨ ਪਟਕਾ ਮਾਰਿਆ ਤੇ ਲਾਹੌਰ ਦੀ ਗਲੀ ਗਲੀ ਅੰਗਰੇਜ਼ੀ ਬੈਂਡ ਵਜਣ ਵਜਣ ਲਗਾ, ਜਿਸ ਦੀਆਂ ਧੁਨਾਂ ਆਕਾਸ਼ ਨੂੰ ਚੀਰਦੀਆਂ ਸਨ :

God save our gracious Queen.
Long live our noble Queen.

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭੁਲੀ ਵਿਸਰੀ ਮਰਯਾਦਾ ਨੂੰ ਮੁੜ ਚੁਕਿਆ ਤੇ ਛਾਤੀ ਨਾਲ ਲਾਇਆ। ਗੋਰਾਸ਼ਾਹੀ ਵਿਰੁਧ ਨਵੇਂ ਸਿਰਿਉਂ ਬਿਗਲ ਵਜਾਇਆ। ਪਹਾੜ ਜੇਡੇ ਜਫਰ ਜਾਲੇ, ਸਿੰਘ ਤੋਪਾਂ ਨਾਲ ਉਡੇ, ਫਾਂਸੀਆਂ ਤੇ ਝੂਟੇ ਲਏ, ਘਰ ਬਾਹਰ ਲੁਟਾਇਆ ਤੇ ਭਾਰਤ ਆਜ਼ਾਦ ਹੋਇਆ। ਭਾਰਤ ਦੇ ਗੱਭਰੂ ਝੂਮ ਝੂਮ ਗਾਉਂਦੇ :

ਰੱਖੀ ਗੁਰੂ ਰਾਮ ਸਿੰਘ ਨੇ,
ਨਹੀਂ ਤਾਂ ਖਾਲਸੇ ਦੀ ਰੀਤ ਮਿਟ ਜਾਂਦੀ।

ਅੱਜ ਵੀ, ਉਸੇ ਰਹੁ ਰੀਤ ਦੀ ਲੋੜ ਹੈ। ਅਕਾਲੀ, ਨਿਹੰਗ, ਨਿਰਮਲੇ, ਉਦਾਸੀ, ਨਾਮਧਾਰੀ, ਸਨਾਤਨੀ ਭਾਈ, ਸ੍ਰੀ ਗੁਰੂ ਤੇਗ ਬਹਾਦਰ ਦੇ ਨੂਰੇ ਨਜ਼ਰ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਜਾਨਸ਼ੀਨਾਂ ਦੇ ਪਵਿਤਰ ਉਪਦੇਸ਼ਾਂ 'ਤੇ ਅਮਲ ਕਰਦਿਆਂ ਇਹ ਗੀਤ ਗਾਇਨ ਕਰਨ :

ਦੇਹ ਸ਼ਿਵਾ ਬਰ ਮੋਹਿ ਇਹੈ
ਸ਼ੁਭ ਕਰਮਨ ਤੇ ਕਬਹੂ ਨ ਟਰੋਂ॥
ਨ ਡਰੋਂ ਅਰਿ ਸੋਂ ਜਬ ਜਾਇ ਲਰੋਂ,
ਨਿਸਚੈ ਕਰ ਅਪਨੀ ਜੀਤ ਕਰੋਂ॥

ਅਰ ਸਿਖ ਹੋਂ ਅਪਨੇ ਹੀ ਮਨ ਕੋ
ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ
ਅਤ ਹੀ ਰਨ ਮੈ ਤਬ ਜੂਝ ਮਰੋਂ॥

ਖਾਲਸਾ ਬੀਰ ਇਸਨੂੰ ਨਿਸ਼ਾਨਾ ਬਨਾਵੇ, ਜਿਸ ਨਾਲ ਕੁਰਬਾਨੀ, ਦੇਸ਼ ਭਗਤੀ ਦਾ ਜਜ਼ਬਾ ਮੌਜਜ਼ਨ ਹੋਵੇਗਾ, ਕੋਈ ਦੂਜਾ ਨਜ਼ਰੀ ਹੀ ਨਹੀਂ ਆਵੇਗਾ। ਵਿਸ਼ਵ ਭਰ ਵਿਚ ਸਫੈਦ ਝੰਡਾ ਲਹਿਰਾਏਗਾ ਤੇ ਆਕਾਸ਼ ਗੂੰਜਾਊ ਜੈਕਾਰੇ ਛੁਟਣਗੇ :

ਜੁ ਬੋਲੇ ਸੁ ਨਿਹਾਲ, ਸਤਿ ਸ੍ਰੀ ਅਕਾਲ॥

੧੯੯, ਰਾਮ ਨਗਰ ਐਕਸਟੈਨਸ਼ਨ,
ਦਿੱਲੀ—੫

# ਮੇਰਾ ਨਾਂ ਹੈ ਤਿੰਨ ਸੌ ਸਾਲ

— ਨੀਲਮ ਸੰਜੀਵ

ਐ ਸ਼ਕਤੀ ਤੇ ਭਗਤੀ ਦੇ ਮਾਲਕ! ਦਸਮੇਸ਼ ਪਿਤਾ।
ਕਰੋੜਾਂ ਸੂਰਜਾਂ ਦੇ ਤੇਜਵਾਨ, ਤੇਜਸਵੀ, ਹੇਮਕੁੰਡ ਦੇ ਤਪਸਵੀ।

ਤੇਰੀ ਗਾਥਾ ਨਿਰਾਲੀ, ਤੂੰ ਐਸਾ ਸ਼ਕਤੀਸ਼ਾਲੀ,
ਤੇਰੀ ਅਨੰਤ ਲੀਲ੍ਹਾ, ਮੇਰੀ ਜਿਹਬਾ ਕੀ ਬਿਆਨ ਕਰੇ!

ਤੇਰੀ ਕਲਗੀ ਦੇ ਚਮਕਾਰਿਆਂ ਅਗੇ, ਕੀ ਕਰਨ ਸਿਤਾਰੇ,
ਕੋਈ ਝਲਕ ਨ ਮਾਰੇ, ਪਏ ਹੋਵਨ ਤੇਥੋਂ ਬਲਿਹਾਰੇ।

ਤੇਰੇ ਪਾਵਨ ਪੈਰਾਂ ਦੀ ਪੈੜ, ਨੂਰ ਦੀ ਨਦੀ, ਆਕਾਸ਼ ਦੀ ਗੰਗਾ
ਚੜ੍ਹਦੇ ਸੂਰਜ ਦਾ ਲਿਸ਼ਕਾਰਾ, ਤੇਰਾ ਮੁਖੜਾ।
ਤੂੰ ਤੇਗ ਦਾ ਧਨੀ, ਤੇਗ ਦਾ ਦੁਲਾਰਾ, ਮਾਂ ਗੁਜਰੀ ਦਾ ਜਾਇਆ
ਤੂੰ ਪੁੱਤਰਾਂ ਦਾ ਦਾਨੀ, ਲਾਸਾਨੀ ਯੋਧਾ, ਜੀਵਨ ਦਾ ਸਰਮਾਇਆ।

ਤੂੰ ਖੰਡੇ ਤੇ ਬਾਟੇ 'ਚੋਂ ਉਹ ਪੰਥ ਸਜਾਇਆ
ਤੇਰੀਆਂ ਤੂੰ ਹੀ ਜਾਣੇ, ਕੀ ਉਹਨਾਂ ਤਾਈਂ ਪਿਲਾਇਆ।

ਅੱਜ ਤੇਰੇ ਪੰਥ ਦਾ ਨਾਅਰਾ ਗੂੰਜਿਆ, ਬੋਲੇ ਸੋ ਨਿਹਾਲ
ਨੀਲਮ ਦੀ ਵੀ ਜੀਭਾ ਬੋਲੀ, ਸਤਿ ਸ੍ਰੀ ਅਕਾਲ
ਮੇਰਾ ਨਾਮ ਹੈ ਤਿੰਨ ਸੌ ਸਾਲ। ਸਤਿਸ੍ਰੀ ਅਕਾਲ।

ਕਵਾਟਰ ਨੰ: ੧੪-
ਸ਼ੂਗਰ ਮਿਲ, ਫਗਵਾੜਾ।

# ਖਾਲਸੇ ਦੀ ਸਿਰਜਣਾ ਅਤੇ ਅੰਮ੍ਰਿਤ ਦੀ ਦਾਤ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਬਾਦਸ਼ਾਹ ਦਰਵੇਸ਼, ਕਲਗੀਆਂ ਵਾਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਲੀਲਾ ਇਕ ਬਚਿਤਰ ਨਾਟਕ ਹੀ ਸੀ ਜਿਹਨਾਂ ਨੇ ਆਪਣੇ ਜੀਵਨ ਵਿਚ ਅਨੇਕ ਬਚਿਤਰ ਤੇ ਅਚੂੱਤੀ ਕਾਰਜ ਕੀਤੇ। ਉਹਨਾਂ ਬਚਿਤਰ ਕਾਰਜਾਂ ਵਿਚ ਇਕ ਅਨੋਖਾ ਕਾਰਜ ਖਾਲਸਾ ਪੰਥ ਦੀ ਸਿਰਜਣਾ ਵੀ ਸੀ ਪਰੰਤੂ ਦਸਮ ਪਾਤਸ਼ਾਹ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਿਵੇਂ ਕੀਤੀ ? ਅੰਮ੍ਰਿਤ ਤਿਆਰ ਕਰਨ ਸਮੇਂ ਕਿਹੜੀਆਂ ਬਾਣੀਆਂ ਪੜ੍ਹੀਆਂ ਗਈਆਂ ਅਤੇ ਦਸਮ ਗੁਰੂ ਜੀ ਨੂੰ ਅੰਮ੍ਰਿਤ ਕਿਸ ਨੇ ਛਕਾਇਆ ? ਇਹਨਾਂ ਪ੍ਰਸ਼ਨਾਂ ਬਾਰੇ ਸਾਡੇ ਵਰਤਮਾਨ ਇਤਿਹਾਸਕਾਰਾਂ ਅਤੇ ਲੇਖਕਾਂ ਨੇ ਐਵੇਂ ਰੌਲਾ ਹੀ ਪਾਇਆ ਹੈ, ਕਿਸੇ ਨੇ ਵੀ ਇਤਿਹਾਸਕ ਸਰੋਤ ਗਰੰਥਾਂ ਨੂੰ ਫੋਲਣ ਦੀ ਲੋੜ ਨਹੀਂ ਸਮਝੀ ਕੁਝ ਸਮੇਂ ਤੋਂ ਸਿੱਖ ਪੰਥ ਵਿਚ ਪਰੰਪਰਾ ਮਸ਼ਹੂਰ ਕਰ ਦਿਤੀ ਹੈ ਕਿ ਦਸਮ ਗੁਰੂ ਜੀ ਪੰਜ ਪਿਆਰਿਆਂ ਦੀ ਚੋਣ ਕਰਕੇ ਉਹਨਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਤੇ ਫਿਰ ਪੰਜਾਂ ਪਿਆਰਿਆਂ ਕੋਲੋਂ ਦਸਮ ਗੁਰੂ ਜੀ ਨੇ ਅੰਮ੍ਰਿਤ ਪ੍ਰਾਪਤ ਕੀਤਾ ਸੀ, ਇਸਦੇ ਨਾਲ ਸਾਡੇ ਲਿਖਾਰੀ ਭਾਈ ਗੁਰਦਾਸ ਦੂਜੇ ਦੀ ਵਾਰ ਦੀ ਇਕ ਤੁਕ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਦਾ ਰੇਫਰੇਂਸ ਦੇ ਕੇ ਅਗੇ ਤੁਰ ਜਾਂਦੇ ਹਨ ਪ੍ਰੰਤੂ ਇਤਿਹਾਸਕ ਗਰੰਥਾਂ ਦੇ ਹਵਾਲਿਆਂ ਅਨੁਸਾਰ ਇਹੋ ਅਸਲੋਂ ਗਲਤ ਤੇ ਤੱਥਹੀਨ ਗੱਲ ਹੈ। ਇਸ ਤੁਕ ਤੋਂ ਦਸਮ ਪਾਤਸ਼ਾਹ ਜੀ ਦਾ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨਾ ਸਿਧ ਨਹੀਂ ਹੁੰਦਾ ਅਤੇ ਇਕੋ ਅੱਧੀ ਤੁਕ ਤੇ ਕਿਸੇ ਇਤਿਹਾਸਕ ਤੱਥ ਦੀ ਸਿਰਜਣਾ ਕਰ ਲੈਣੀ ਕੋਈ ਸਿਆਣਪ ਨਹੀਂ ਹੈ।

ਇਤਿਹਾਸ ਗਵਾਹ ਹੈ ਕਿ ੩੦ ਮਾਰਚ ਵਿਸਾਖੀ ਦੇ ਦਿਹਾੜੇ ੧੬੯੯ ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਨੂੰ ਸਿੰਘ ਦਾ ਰੂਪ ਦੇਣ ਲਈ ਅਤੇ ਜ਼ਾਲਮ ਹਕੂਮਤ ਦੇ ਜ਼ੁਲਮ ਨੂੰ ਲੇਸਤੋ ਨਾਬੂਦ ਕਰਨ ਲਈ ਖਾਲਸਾ ਪੰਥ ਦੀ ਸਾਜਨਾ ਕਰਨ ਲਈ ਵਿਉਂਤ ਸੋਚੀ। ਕੁਝ ਸਮਾਂ ਪਹਿਲਾਂ ਗੁਰੂ ਜੀ ਨੇ ਸਿੱਖ ਜਗਤ ਨੂੰ ਉਚੇਚੇ ਤੌਰ ਤੇ ਵਿਸਾਖੀ ਦੇ ਦਿਹਾੜੇ ਸ੍ਰੀ ਅਨੰਦਪੁਰ ਸਾਹਿਬ ਪਹੁੰਚਣ ਲਈ ਸੰਗਤਾਂ ਵਲ ਹੁਕਮਨਾਮੇ ਭੇਜ ਦਿਤੇ, ਸਿੱਖ ਸੰਗਤਾਂ ਹੁੰਮਹੁੰਮਾਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚਣ ਲਗੀਆਂ।

## ਖਾਲਸਾ ਪੰਥ ਕਿਵੇਂ ਸਾਜਿਆ

੧੬੯੯ ਈਸਵੀ ਦੇ ਵਿਸਾਖੀ ਦੇ ਦਿਹਾੜੇ (੩੦ ਮਾਰਚ ਨੂੰ), ਵਰਤਮਾਨ ਤਖਤ ਕੇਸਗੜ੍ਹ ਸਾਹਿਬ ਵਾਲੀ ਜਗ੍ਹਾ ਤੇ ਉਸ ਸਮੇਂ ਉਚੀ ਟੇਕਰੀ ਸੀ, ਉਥੇ ਟੇਕਰੀ ਅਗੇ ਇਕੱਤਰ ਹੋਈ ਅਪਾਰ ਸੰਗਤ ਨੂੰ ਸੰਬੋਧਤ ਹੁੰਦੇ ਹੋਏ ਸ਼ੇਰ ਵਾਂਗ ਗਰਜਵੀ ਆਵਾਜ਼ ਵਿਚ ਕਿਹਾ, "ਸਾਨੂੰ ਸਿੱਖੀ ਦੀ ਪਰਖ ਕਰਨ ਲਈ ਸੀਸ ਦੀ ਲੋੜ ਹੈ, ਉਹ ਸਿੱਖ ਉਠੇ ਜੋ ਧਰਮ ਲਈ ਆਪਾ ਹਲੂਲ ਕਰ ਸਕਦਾ ਹੋਵੇ।" ਸਾਰੀ ਸੰਗਤ ਵਿਚ ਖਾਮੋਸ਼ੀ ਛਾ ਗਈ। ਪਰੰਪਰਾ ਅਨੁਸਾਰ ਗੁਰੂ ਜੀ ਨੇ ਤਿੰਨ ਵਾਰ ਬਚਨ ਕੀਤਾ ਤਾਂ ਭਾਈ ਦਇਆ ਰਾਮ ਜੀ ਲਾਹੌਰ ਨਿਵਾਸੀ ਸੀਸ ਦੇਣ ਲਈ ਉਠੇ। ਵਰਤਮਾਨ ਲਿਖਾਰੀਆਂ ਦਾ ਵਿਚਾਰ ਹੈ ਕਿ ਗੁਰੂ ਜੀ ਨੇ ਨੇੜੇ ਹੀ ਇਕ ਤੰਬੂ ਲਗਾਇਆ ਹੋਇਆ ਸੀ, ਉਥੇ ਗੁਰੂ ਜੀ, ਦਇਆ ਰਾਮ ਨੂੰ ਪਕੜ ਕੇ ਲੈ ਗਏ ਸਨ ਪਰੰਤੂ ਇਹ ਗੱਲ ਠੀਕ ਨਹੀਂ ਹੈ। ਸਿੱਖ ਜਗਤ ਕੋਲ ਇਕ ਪੁਰਾਤਨ ਫਾਰਸੀ ਦੀ ਲਿਖਤ ਹੈ ਜੋ ਬਖਸ਼ੀਸ ਸਿੰਘ ਰਾਮਪੁਰਾ ਨੇ "ਸੀਸ ਗੰਜ" ਰਸਾਲੇ ਦੇ ਅਪਰੈਲ ੧੯੯੯ ਈਸਵੀ ਦੇ ਅੰਕ ਵਿਚ ਸਫਾ ੩੫ ਤੋਂ ਸਫ਼ਾ ੩੮ ਤਕ ਲੇਖ "ਅੰਮ੍ਰਿਤ ਦੀ ਸਾਖੀ" ਵਿਚ ਦਰਜ ਕੀਤੀ ਹੈ।

ਉਪਰੋਕਤ ਪੁਰਾਤਨ ਲਿਖਤ ਉਸ ਸਮੇਂ ਦੇ ਇਕ ਜਾਸੂਸ ਦੀ ਡਾਇਰੀ ਹੈ ਜੋ ਕਿ ਅੱਜ ਕਲ੍ਹ ਬਖਸ਼ੀਸ਼ ਸਿੰਘ ਰਾਮਪੁਰਾ ਅਨੁਸਾਰ ਮੁਸਲਿਮ ਯੂਨੀਵਰਸਿਟੀ ਅਲੀਗੜ੍ਹ ਵਿਖੇ ਸੰਭਾਲੀ ਪਈ ਹੈ। ਉਹ ਜਾਸੂਸ, ਬਾਦਸ਼ਾਹ ਔਰੰਗਜ਼ੇਬ ਵਲੋਂ ਗੁਰੂ ਘਰ ਦੀਆਂ ਗੁਪਤ ਖਬਰਾਂ ਇਕੱਤਰ ਕਰਨ ਲਈ ਅਨੰਦਪੁਰ ਸਾਹਿਬ ਭੇਜਿਆ ਹੋਇਆ ਸੀ। ਉਸ ਜਾਸੂਸ ਦਾ ਨਾਮ ਅਬੂਲਤਰਾਨੀ ਸੀ, ਇਸ ਦੀ ਉਪਰੋਕਤ ਰਿਪੋਰਟ ਦਾ ਜ਼ਿਕਰ "ਰਾਮਗੜ੍ਹੀਆ ਇਤਿਹਾਸ" ਰਚਿਤ ਬਖਸ਼ੀ ਸਿੰਘ ਆਦਿਲ ਵਿਚ ਸਫ਼ਾ ੭੦ ਤੋਂ ੭੪ ਤਕ ਵੇਰਵੇ ਸਹਿਤ ਆਇਆ ਹੈ।

ਅਬੁਲਤਰਾਨੀ ਪਹਿਲਾਂ ਇਕ ਬ੍ਰਾਹਮਣ ਸੀ ਪਰੰਤੂ ਬਾਅਦ ਵਿਚ ਉਹ ਮੁਸਲਮਾਨ ਹੋ ਗਿਆ ਸੀ, ਉਹ ਅਨੰਦਪੁਰ ਆ ਕੇ ਗੁਰੂ ਜੀ ਦੇ ਮਾਲੀ ਗੁਲਾਬੇ ਦੇ ਘਰ ਇਕ ਬ੍ਰਾਹਮਣ ਦੇ ਭੇਸ ਵਿਚ ਰਹਿੰਦਾ ਸੀ। ਦਸਮ ਗੁਰੂ ਜੀ ਨੇ ਪੰਜ ਗੁਰਸਿਖਾਂ ਦੇ ਸੀਸ ਮੰਗਣ ਤੋਂ ਪਹਿਲਾਂ ਜੋ ਸੰਗਤ ਨੂੰ ਮੁਖਾਤਿਬ ਹੋ ਕੇ ਬਚਨ ਕੀਤੇ, ਉਸਨੂੰ ਅਬੁਲਤਰਾਨੀ ਨੇ ਔਰੰਗਜ਼ੇਬ ਵਲ ਭੇਜੀ ਗਈ ਰਿਪੋਰਟ ਵਿਚ ਗੁਰੂ ਜੀ ਦੇ ਬਚਨਾਂ ਨੂੰ ਇਸ ਪ੍ਰਕਾਰ ਅੰਕਿਤ ਕੀਤਾ —

"ਹਮਹ ਤਾ ਦਰ ਯੱਕ ਮਜ਼ਹਬ ਦਰਾਇੰਦ ਕਿ ਦੁਯੀ ਅਜ਼ਮਿਆ ਬਰਖੰਜ਼ਦ। ਵ ਹਰ ਚਹਾਰ ਵਰਣ ਕੌਮੇਂ ਹਨੂਦ ਅਜ਼ ਬ੍ਰਾਹਮਣ ਵ ਛੱਤ੍ਰੀ ਵ ਸੂਦਰ ਕਿ ਹਰ ਯਕੇ ਰਾ ਧਰਮ ਸ਼ਾਸਤਰ ਦੀਨ ਅਲੈਹਿਦਾ ਮਕਰਰ ਅਸਤ, ਆਂਰਾ ਤਰਕ ਦਾਦਹ ਬਰ ਯਕ ਤਰੀਕ ਸਲੂਕ ਨਮਾਇੰਦੇ ਵ ਹਮਹ ਬਰਾਬੰਦ ਵ ਯਕੇ ਖ਼ੁਦ ਰਾ ਬਰ ਦੀਗਰੇ ਤਰਜੀਹ ਨਾ ਦਿਹੰਦ ਵਾ ਆਂ ਅਮਲੇ ਕੇਸ਼ ਅਜ਼ਮਿਆਂ ਬਰਦਾਸ਼ਤਰ, ਤਰੱਕੀ ਬਿਯਾਬੰਦ ਵ ਤੀਰਥਾਇ ਮਾਨਿੰਦ ਗੰਗ ਵਗੈਰਾ ਆਂ ਦਰ ਵੇਦ ਵ ਸ਼ਾਸਤਰ ਤਾਲੀਮੇ ਆਹਾ ਤਾਕੀਦ ਰਫ਼ਮਾਤ ਅਜ਼ ਖਾਤਿਰ ਬਦਰ ਕੁਨੰਦ ਵ ਸਿਵਾਏ ਅਜ਼ ਗੁਰੂ ਨਾਨਕ ਵ ਖਲਫਾਏ ਓ ਬਦੀਗਰ ਅਜ਼ ਸਨਾਦੀਦੇ ਹਨੂਦ ਮਿਸਲ ਰਾਮ ਕ੍ਰਿਸ਼ਨ ਵ ਬ੍ਰਹਮਾ ਵ ਦੇਵੀਏ ਇਹਤਕਾਦ ਨਾ ਨੁਮਾਇੰਦ ਵਾ ਪਹੁਲੇ ਮਨ ਗ੍ਰਿਫ਼ਤਿਹ, ਮਰਦੁਮਾਂ ਹਰ ਚਹਾਰ ਵਰਨ ਦਰ ਯੱਕ ਜ਼ਰਫ਼ ਬਿਖਰੰਦਿ ਵ ਯਕ ਦਿਗਰ ਇਸਲਾ ਨਾ ਬੁਰੰਦ। ਹਮ ਚੁਨੀ ਸੁਖਨਾਨ ਬਿਸਿਆਰ ਖੁਫਤੰਦ। ਚੂੰ ਮਰਦੁਮਾਂ ਬਿਸਨੀਦੰਦ ਬਿਸ਼ਿਆਰੇ ਅਜ਼ ਬ੍ਰਹਮਣਾਂ ਵ ਛੱਤ੍ਰੀਆਂ ਬਰਖਾਸਤੰਦ ਵ ਬਗੁਫਤੰਦ ਕਿ ਮਜ਼ਹਬੇ ਕਿ ਗੁਰੂ ਨਾਨਕ ਵ ਨਮਹ ਗੁਰੂਆਂ ਬਦਾਂ ਕਾਇਲ ਵ ਸੁਦਹਬਾਸ਼ਦ ਵ ਮਜ਼ਹਬੇ ਕਿ ਮੁਖਾਲਫੇ ਵੇਦ ਸ਼ਾਸਤਰ ਬਵੱਦ ਹਰਗਿਜ਼ ਹਰਗਿਜ਼ ਕਬੂਲ ਕਮੇ ਕੁਨੇਸ਼ ਵ ਮਜ਼ਹਬੇ ਕੁਰਨਾਰਾ ਕਿ ਪੇਸ਼ੀਨਾਨ ਬਰ ਆਂ ਅਕਦਮ ਨਮੂਦ ਅੰਦ। ਬਗੁਫਤਹ ਕੋਦ ਕੇ ਅਜ਼ਾਂ ਕਸਤ ਨਦਿਹੇਮਾਈ ਬਿਗੁਫਤੰਦ, ਮਗਰ ਬਿਸਤ ਹਜ਼ਾਰ ਦਸ ਰਜ਼ਾਦਾਦੰਦ ਵ ਮੁਤਾਬਿਮਾਤ ਬਰ ਜ਼ੁਬਾਂ ਆਬੁਰਦੰਦ।"

ਇਸਦਾ ਅਨੁਵਾਦ—"ਸਾਰੇ ਇਕ ਮਜ਼ਹਬ ਵਿਚ ਆ ਜਾਓ ਤਾਂ ਜੋ ਦੂਈ ਦਵੇਸ਼ ਵਿਚੋਂ ਨਿਕਲ ਜਾਵੇ। ਹਿੰਦੂ ਕੌਮ ਦੇ ਚਾਰ ਵਰਨਾਂ, ਬ੍ਰਾਹਮਣ, ਛੱਤਰੀ, ਵੈਸ਼, ਸ਼ੂਦਰ ਦੇ ਸ਼ਾਸਤਰਾਂ ਵਿਚ ਹਰ ਇਕ ਦਾ ਧਰਮ ਅਲਹਿਦਾ ਅਲਹਿਦਾ ਨਿਯਤ ਹੈ। ਉਹਨੂੰ ਛੱਡਕੇ ਇਕ ਢੰਗ ਅਪਣਾਉ ਅਤੇ ਆਪਸ ਵਿਚ ਪਿਆਰ ਕਰੋ। ਕੋਈ ਵੀ ਆਪਣੇ ਆਪ ਨੂੰ ਦੂਜਿਆਂ ਨਾਲੋਂ ਵੱਡਾ ਨਾ ਸਮਝੇ। ਤੀਰਥ ਜਿਹਾ ਕਿ ਗੰਗਾ ਆਦਿਕ, ਜਿਨ੍ਹਾਂ ਦੀ ਮਹਤਤਾ ਵੇਦਾਂ, ਸ਼ਾਸਤਰਾਂ ਵਿਚ ਮੌਜੂਦ ਹੈ, ਦਿਲ ਵਿਚੋਂ ਕਢਕੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾ ਤੋਂ ਬਾਅਦ ਹੋਏ ਗੁਰੂ ਸਾਹਿਬਾਨ ਤੋਂ ਬਿਨਾਂ ਹਿੰਦੂਆਂ ਦੇ ਦੇਵੀ ਦੇਵਤਿਆਂ, ਜਿਹਾ ਕਿ ਰਾਮ, ਕ੍ਰਿਸ਼ਨ, ਬ੍ਰਹਮਾ ਤੇ ਭਰੋਸਾ ਨਾ ਕਰੋ, ਪਾਹੁਲ ਲੈਕੇ ਚਾਰੇ ਵਰਣ ਇਕੋ ਬਰਤਨ ਵਿਚ ਛਕੋ। ਇਕ ਦੂਜੇ ਤੋਂ ਘਿਰਣਾ ਨਾ ਕਰੋ। ਇਸ ਤਰ੍ਹਾਂ ਗੁਰੂ ਜੀ ਨੇ ਬਹੁਤ ਗੱਲਾਂ ਆਖੀਆਂ, ਜਦ ਲੋਕਾਂ ਨੇ ਸੁਣਿਆ ਤਾਂ ਬ੍ਰਾਹਮਣ ਤੇ ਛੱਤਰੀ ਬਹੁਤ ਸਾਰੇ ਉਠ ਖਲੋਤੇ। ਕਹਿਣ ਲਗੇ ਕਿ ਅਸੀਂ ਉਸ ਮਜ਼ਹਬ ਨੂੰ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਤੋਂ ਬਾਅਦ ਅੱਠਾਂ ਗੁਰੂਆਂ ਨੇ ਨਹੀਂ ਧਾਰਿਆ ਅਤੇ ਵੇਦਾਂ ਸ਼ਾਸਤਰਾਂ ਦੇ ਉਲਟ ਹੈ, ਨਹੀਂ ਮੰਨਾਂਗੇ ਅਤੇ ਪੁਰਾਣਾ ਮਜ਼ਹਬ ਜਿਸ ਤੇ ਵਡੇ ਪਾਬੰਦ ਰਹੇ ਹਨ, ਇਸ ਮੁੰਡੇ (ਗੁਰੂ ਜੀ) ਦੇ ਕਹਿਣ ਤੇ ਨਹੀਂ ਛਡਾਂਗੇ ਪਰ ੨੦ ਹਜ਼ਾਰ ਪ੍ਰਾਣੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਰਮ ਪ੍ਰਵਾਨ ਕਰ ਲਿਆ।"

ਅਬੁਲਤਰਾਨੀ ਦੀ ਰਿਪੋਰਟ ਦਾ ਉਪਰੋਕਤ ਹਿੱਸਾ "ਸੀਸ ਗੰਜ" ਮਾਸਿਕ ਦੇ ਅਪਰੈਲ ੯੯ ਦੇ ਅੰਕ ਦੇ ਪੰਨਾ ੩੪ ਅਤੇ ੩੫ 'ਤੇ ਪ੍ਰਕਾਸ਼ਤ ਹੋਇਆ ਹੈ। ਇਹੋ ਰਿਪੋਰਟ ਦਾ ਕੁਝ ਹਿੱਸਾ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਲੋਂ ਪ੍ਰਕਾਸ਼ਿਤ ਪੁਸਤਕ "ਏਕ ਮੂਰਤ ਅਨੇਕ ਦਰਸ਼ਨ" (ਇਹ ਪੁਸਤਕ ੧੯੬੭ ਈਸਵੀ ਵਿਚ ਪ੍ਰਕਾਸ਼ਤ ਹੋਈ ਅਤੇ ਇਸਦੇ ਸੰਪਾਦਕ ਐਸ.ਐਸ. ਅਮੋਲ ਜੀ ਸਨ) ਦੇ ਪੰਨਾ ੬੬ ਉਪਰ ਪ੍ਰੋ. ਭਗਤ ਸਿੰਘ ਦੇ ਲੇਖ "ਖਾਲਸੇ ਦੀ ਸਾਜਨਾ ਤੇ ਇਸਦੀ ਮਹੱਤਤਾ" ਵਿਚ ਗੁਲਾਮ ਮੁਹਈਉਦੀਨ ਦੀ ਪੁਸਤਕ 'ਤਾਰੀਖ-ਇ-ਪੰਜਾਬ' ਦਾ ਰੈਫਰੈਂਸ ਦੇ ਕੇ ਪ੍ਰਕਾਸ਼ਤ ਕੀਤਾ ਹੈ।

ਅਬੁਲਤਰਾਨੀ ਦੀ ਰਿਪੋਰਟ ਅਨੁਸਾਰ ਜਦੋਂ ਭਾਈ ਦਇਆ ਰਾਮ ਜੀ ਸੀਸ ਭੇਟ ਕਰਨ ਲਈ ਉਠੇ ਤਾਂ ਗੁਰੂ ਜੀ ਨੇ ਭਾਈ ਦਇਆ ਰਾਮ ਨੂੰ ਤੰਬੂ ਵਿਚ ਨਹੀਂ ਲਿਜਾਇਆ ਗਿਆ, ਸਗੋਂ ਸਾਰੀ ਸੰਗਤ ਦੇ ਸਾਹਮਣੇ ਹੀ ਤਲਵਾਰ ਦੇ ਇਕ ਵਾਰ ਨਾਲ ਭਾਈ ਦਇਆ ਰਾਮ ਦਾ ਸੀਸ ਧੜ ਨਾਲੋਂ ਅੱਡ ਕਰ ਦਿਤਾ। ਸਾਰੀ ਸੰਗਤ ਦੇ ਸਹਾਮਣੇ ਭਾਈ ਦਇਆ ਰਾਮ ਦੀ ਲੋਥ ਤੜਫ ਰਹੀ ਸੀ, ਫਿਰ ਵਾਰੀ ਵਾਰੀ ਚਾਰ

ਹੋਰ ਸੀਸਾਂ ਦੀ ਮੰਗ ਕੀਤੀ ਤਾਂ ਧਰਮ ਸਿੰਘ, ਹਿੰਮਤ ਸਿੰਘ, ਮੋਹਕਮ ਸਿੰਘ ਅਤੇ ਸਾਹਿਬ ਸਿੰਘ ਆਪਣੇ ਸੀਸ ਗੁਰੂ ਜੀ ਨੂੰ ਭੇਟ ਕਰਨ ਉਠੇ ਤਾਂ ਗੁਰੂ ਜੀ ਨੇ ਵਾਰੋ-ਵਾਰੀ ਉਹਨਾਂ ਦੇ ਵੀ ਸੀਸ ਕਿਰਪਾਨ ਨਾਲ ਧੜ ਤੋਂ ਅੱਡ ਕਰ ਦਿਤੇ, ਸਾਰੀ ਸੰਗਤ ਦੇ ਸਾਹਮਣੇ ਪੰਜਾਂ ਸਿੱਖਾਂ ਦੀਆਂ ਲੋਥਾਂ ਸੀਸ ਤੋਂ ਬਿਨਾਂ ਤੜਫ ਰਹੀਆਂ ਸਨ, ਸਾਰੀ ਸੰਗਤ ਜਿਸਦੀ ਗਿਣਤੀ ਲਗਭਗ ੩੫-੪੦ ਹਜ਼ਾਰ ਦੱਸੀ ਜਾਂਦੀ ਹੈ, ਹੈਰਾਨ ਪਰੇਸ਼ਾਨ ਹੋ ਗਈ ਅਤੇ ਸੰਗਤ ਵਿਚ ਭਾਜੜਾਂ ਪੈ ਗਈਆਂ। ਉਹਨਾਂ ਕਤਲ ਹੋਏ ਪੰਜ ਸਰੀਰਾਂ ਦਾ ਕੀ ਬਣਿਆ ? ਇਸ ਬਾਰੇ ਅਬੁਲਤੀਰਾਨੀ ਦੀ ਰਿਪੋਰਟ ਵਿਚ ਪੜ੍ਹੋ —

"ਗੁਰੂ ਜੀ ਨੇ ਉਨ੍ਹਾਂ ਦੇ ਪੰਜਾਂ ਸਰੀਰਾਂ ਅਤੇ ਕੱਪੜਿਆਂ ਨੂੰ ਚੰਗੀ ਤਰ੍ਹਾਂ ਧੋਤਾ, ਫਰਸ਼ ਵੀ ਸਾਫ ਕੀਤਾ ਅਤੇ ਖ਼ੂਨ ਦਾ ਦਾਗ਼ ਕਿਤੇ ਵੀ ਰਹਿਣ ਨਾ ਦਿਤਾ, ਫਿਰ ਉਸ ਕਾਫ਼ਰਾਂ (ਹਿੰਦੂਆਂ) ਦੇ ਪੀਰ ਨੇ, ਇਕ ਸਿਰ ਦੂਸਰੇ ਧੜ ਨਾਲ, ਭਾਵੇਂ ਏਹ ਨਹੀਂ ਸੀ ਦੇਖਿਆ ਕਿ ਧੜ ਕਿਸਦਾ ਤੇ ਸਿਰ ਕਿਸਦਾ ਹੈ, ਰਲਾ-ਮਿਲਾਕੇ ਜੋੜ ਦਿਤੇ। ਤਕਰੀਬਨ ਘੰਟੇ ਕੁ ਵਿਚ ਹੀ ਹਿਕਮਤੇ-ਅਮਲੀ ਨਾਲ ਸੀਂ ਦਿਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉਪਰ ਚਿੱਟੇ ਕੱਪੜੇ ਪਾ ਦਿਤੇ। ਫੇਰ ਇਕ ਪੱਥਰ ਦੇ ਕੂੰਡੇ ਉਤੇ ਲੋਹੇ ਦੀ ਇਕ ਕੜਾਹੀ (ਜਿੱਖ ਜਿਸ ਨੂੰ 'ਬਾਟਾ' ਆਖਦੇ ਹਨ) ਵਿਚ ਪਾਣੀ ਪਾ ਆਪਣੀ ਤਲਵਾਰ ਫੇਰਨ ਲਗ ਪਿਆ ਤੇ ਕੋਈ ਕਲਮਾ ਪੜ੍ਹਦਾ ਰਿਹਾ। ਇਹ ਅਮਲ ਡੇਢ ਦੋ ਘੰਟੇ ਹੁੰਦਾ ਰਿਹਾ। ਏਸੇ ਸਮੇਂ ਕਾਫ਼ਰਾਂ (ਹਿੰਦੂਆਂ ਦੇ ਪੀਰ) ਦੀ ਕਿਸੇ ਔਰਤ ਨੇ ਬਾਟੇ ਵਿਚ ਕੁਝ ਲਿਆ ਕੇ ਪਾ ਦਿਤਾ। ਹੁਣ 'ਆਬੇ-ਹਯਾਤ' ਤਿਆਰ ਹੋ ਚੁਕਾ ਸੀ।" (ਦੇਖੋ 'ਸੋਜ਼ ਗੰਜ' ਰਿਸਾਲਾ ਅਪਰੈਲ ੧੯੮੯, ਪੰਨਾ ੩੭-੮)

## ਅੰਮ੍ਰਿਤ ਤਿਆਰ ਕਿਵੇਂ ਹੋਇਆ ?

ਸਿੱਖ ਇਤਿਹਾਸ ਦੇ ਪ੍ਰਾਚੀਨ ਸਰੋਤ ਗਰੰਥਾਂ ਵਿਚ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਬਾਰੇ ਚੋਖਾ ਅੰਤਰ ਹੈ। ਕਿਸੇ ਨੇ ਖੰਡੇ ਨਾਲ ਤਿਆਰ ਹੋਇਆ ਲਿਖਿਆ, ਕਿਸੇ ਨੇ ਕਰਦ ਨਾਲ ਤਿਆਰ ਕੀਤਾ ਲਿਖਿਆ ਤੇ ਕਿਸੇ ਨੇ ਕਿਰਪਾਨ ਨਾਲ ਤਿਆਰ ਕੀਤਾ ਲਿਖਿਆ ਹੈ, ਗਰੰਥਕਾਰਾਂ ਦੇ ਭਿੰਨ-ਭਿੰਨ ਵਿਚਾਰ ਹਨ। ਇਸ ਵਿਸ਼ੇ ਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਦਾ ਖੋਜ ਭਰਪੂਰ ਪ੍ਰਕਾਸ਼ਤ ਕੀਤਾ ਪੈਂਫਲੈਟ "ਖੰਡੇ ਦਾ ਅੰਮ੍ਰਿਤ ਕਿਸ ਨੇ ਤਿਆਰ ਕੀਤਾ ?" ਪੜ੍ਹਿਆ ਜਾ ਸਕਦਾ ਹੈ।

ਵਰਤਮਾਨ ਸਮੇਂ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਅੰਮ੍ਰਿਤਧਾਰੀ ਸਿੰਘ ਪੰਜ ਬਾਣੀਆਂ ਦਾ ਪਾਠ ਕਰਦੇ ਹਨ ਅਤੇ ਨਾਲੋ-ਨਾਲ ਇਕ ਜਣਾ ਬਾਟੇ ਵਿਚ ਖੰਡਾ ਫੇਰੀ ਜਾਂਦਾ ਹੈ, ਪ੍ਰੰਤੂ ੧੬੯੯ ਈਸਵੀ ਦੀ ਵਿਸਾਖੀ ਸਮੇਂ ਐਸਾ ਨਹੀਂ ਹੋਇਆ। ਉਸ ਸੁਭਾਗੇ ਸਮੇਂ ਦੀਵਾਨ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕੀਤਾ ਗਿਆ ਸੀ; ਕਿਉਂਕਿ ਇਸਦੀ ਹਾਮੀ ਕਿਸੇ ਇਤਿਹਾਸਕ ਗਰੰਥ ਨੇ ਨਹੀਂ ਭਰੀ। ਠੀਕ ਉਸ ਸਮੇਂ ਪੰਜ ਸਿੰਘ ਵੀ ਗੁਰੂ ਜੀ ਨਾਲ ਅੰਮ੍ਰਿਤ ਤਿਆਰ ਕਰਨ ਲਈ ਹਾਜ਼ਰ ਨਹੀਂ ਸਨ; ਕਿਉਂਕਿ ਸਿੰਘ ਅਜੇ ਉਪਜੇ ਨਹੀਂ ਸਨ ਜੋ ਪੰਜਾਂ ਸਿੱਖਾਂ ਨੇ ਗੁਰੂ ਜੀ ਨੂੰ ਸੀਸ ਭੇਟ ਕੀਤੇ ਸਨ, ਉਹਨਾਂ ਨੂੰ ਗੁਰੂ ਜੀ ਨੇ ਤਲਵਾਰ ਨਾਲ ਸ਼ਹੀਦ ਕੀਤਾ ਹੋਇਆ ਸੀ, ਹੋਰ ਸਾਰੀ ਸੰਗਤ ਭੈ-ਭੀਤ ਹੋਈ ਸੀ, ਕੋਈ ਵੀ ਸਿੱਖ ਗੁਰੂ ਜੀ ਦੇ ਨੇੜੇ ਨਹੀਂ ਆਇਆ ਸੀ। ਸੋ, ਅੰਮ੍ਰਿਤ ਤਿਆਰ ਕਰਨ ਲਈ ਸਾਰੀ ਕਾਰਵਾਈ ਗੁਰੂ ਜੀ ਨੂੰ ਆਪ ਹੀ ਕਰਨੀ ਪਈ, ਗੁਰੂ ਜੀ ਨੇ ਆਪ ਹੀ ਬਾਟੇ ਵਿਚ ਸਤਲੁਜ ਦਰਿਆ ਦਾ ਸਵੱਛ ਜਲ ਪਾ ਕੇ ਕਿਰਪਾਨ ਨਾਲ ਹਿਲਾਉਣਾ ਸ਼ੁਰੂ ਕੀਤਾ ਅਤੇ ਬਾਣੀਆਂ ਦਾ ਪਾਠ ਕੀਤਾ। ਕਿਹੜੀਆਂ ਬਾਣੀਆਂ ਪੜ੍ਹੀਆਂ, ਇਸ ਬਾਰੇ ਸਾਡੇ ਇਤਿਹਾਸਕ ਸਰੋਤ ਇਕਮੱਤ ਨਹੀਂ ਹਨ, ਜ਼ਰਾ ਕੁਝ ਇਕ ਲਿਖਤਾਂ ਦੇ ਦਰਸ਼ਨ ਕਰੋ —

'ਸ੍ਰੀ ਗੁਰ ਸੋਭਾ' ਰਚਿਤ ਸੈਨਾਪਤਿ, ਜਿਸ ਨੂੰ ਸਾਡੇ ਵਰਤਮਾਨ ਲਿਖਾਰੀ ਬਹੁਤ ਭਰੋਸੇਯੋਗ ਲਿਖਤ ਮੰਨਦੇ ਹਨ, ਵਿਚ ਖਾਲਸਾ ਕਿਵੇਂ ਸਾਜਿਆ ਅਤੇ ਕਿਹੜੀਆਂ ਬਾਣੀਆਂ ਪੜ੍ਹੀਆਂ ਗਈਆਂ ? ਉਸ ਵਿਚ ਕੋਈ ਜ਼ਿਕਰ ਨਹੀਂ ਆਉਂਦਾ। ਕਵੀ ਕੁਇਰ ਸਿੰਘ ਰਚਿਤ ਗਰੰਥ 'ਗੁਰ ਬਿਲਾਸ ਪਾਤਸ਼ਾਹੀ ੧੦' (ਰਚਨ ਕਾਲ ੧੭੫੧ ਈਸਵੀ) ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਮੂੰਹ ਵਿਚ ਕੁਝ ਮੰਤਰ ਪੜ੍ਹੇ, ਜਿਵੇਂ ਕਿ :

> ਸਰਿਤਾ ਜਲ ਲੀਨ ਮੰਗਾਇ ਕੈ,
> ਪਾਤ੍ਰ ਲੋਹ ਮੈ ਤਾਂ ਪ੍ਰਭ ਬੇਰੇ ॥
> ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰਨ ਕੋ,
> ਪ੍ਰਭ ਠਾਢੇ ਹੈ ਆਪ ਭਏ ਸੋ ਸਵੇਰੇ ॥੬॥

ਸੁੱਖਾ ਸਿੰਘ ਕਵੀ ਨੇ 'ਗੁਰ ਬਿਲਾਸ ਪਾਤਸ਼ਾਹੀ ੧੦' (ਰਚਨ-ਕਾਲ ੧੭੯੭ ਈਸਵੀ) ਵਿਚ ਉਪਰ ਵਾਲੀ ਗੱਲ

ਭਾਵ ਮੰਤਰ ਪੜ੍ਹਨ ਵਾਲੀ ਗੱਲ ਹੀ ਦੁਹਰਾਈ ਹੈ, ਗੁਰੂ ਜੀ ਬਾਣੀ ਕੋਈ ਨਹੀਂ ਪੜ੍ਹੀ, ਜਿਵੇਂ ਕਿ ਲਿਖਿਆ ਹੈ :

ਪੜ੍ਹ ਕਰ ਸੁ ਮੰਤ੍ਰ । ਨਾਨਾ ਵਿਕੰਤ੍ਰ ।
ਕਰ ਸੁਧ ਬੁਧ । ਭਯ ਪੂਰ ਸੁਧ ।। ੬।।

ਕੇਸਰ ਸਿੰਘ ਛਿੱਬਰ ਨੇ ਗਰੰਥ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' (ਰਚਨ ਕਾਲ ੧੭੬੯-੭੦ ਈਸਵੀ) ਵਿਚ ਦੋ ਬਾਣੀਆਂ 'ਜਪੁਜੀ ਸਾਹਿਬ' ਤੇ 'ਅਨੰਦ ਸਾਹਿਬ' ਪੜ੍ਹਨ ਦਾ ਜ਼ਿਕਰ ਕੀਤਾ ਹੈ :

ਬਚਨ ਕੀਤਾ ਕਟੋਰਾ ਸੁਚੇਤ ਕਰਿ ਕੇ ਜਲ ਲੈ ਆਉ ।
ਸੋ ਲੈ ਆਇਆ ਦਿਤੀ ਕਰਦ ਭਨਾ ਹਲਾਉ ।
ਜਪੁ ਅਤੇ ਅਨੰਦ ਦਾ ਰਸਨੀ ਕਰ ਉਚਾਰ ।
ਤਾ ਦੀਵਾਨ ਸਾਹਿਬ ਦੇਦ
ਹਥਿ ਜੋੜ ਖਲੋਤਾ ਵਿਚਿ ਦਰਬਾਰ ।।੩੨੦।।

ਗਿਆਨੀ ਗਿਆਨ ਸਿੰਘ ਰਚਿਤ ਗਰੰਥ 'ਤਵਾਰੀਖ ਗੁਰੂ ਖਾਲਸਾ' (ਰਚਨ ਕਾਲ ੨੮੯੧ ਈਸਵੀ) ਵਿਚ ਵੀ ਦੋ ਬਾਣੀਆਂ ਜਪੁਜੀ ਤੇ ਅਨੰਦ ਸਾਹਿਬ ਪੜ੍ਹਨ ਦਾ ਜ਼ਿਕਰ ਹੀ ਆਇਆ ਹੈ। ਅਜ ਕਲ੍ਹ ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਬਾਣੀਆਂ ਦਾ ਪਾਠ ਉਚਾਰਨ ਕੀਤਾ ਜਾਂਦਾ ਹੈ। ਪਤਾ ਨਹੀਂ ਇਹ ਪਰੰਪਰਾ ਕਦੋਂ ਅਤੇ ਕਿਸ ਆਧਾਰ ਤੇ ਸਿੱਖ ਪੰਥ ਵਿਚ ਚਾਲੂ ਹੋਈ ਹੈ। ਖੈਰ, ਗੁਰੂ ਜੀ ਨੇ ਅੰਮ੍ਰਿਤ ਤਿਆਰ ਕਰ ਲਿਆ ਅਤੇ ਆਪ ਇਕੱਲਿਆਂ ਨੇ ਹੀ ਤਿਆਰ ਕੀਤਾ।

ਇਸ ਤੋਂ ਬਾਅਦ ਅਬੁਲਤੀਰਾਨੀ ਦੀ ਰਿਪੋਰਟ ਅਨੁਸਾਰ ਗੁਰੂ ਜੀ ਨੇ ਪੰਜਾਂ ਸਿੱਖਾਂ ਦਿਆਂ ਸ਼ਹੀਦ ਸਰੀਰਾਂ 'ਤੇ ਤਿਆਰ ਕੀਤੇ ਅੰਮ੍ਰਿਤ ਦੇ ਛਿੱਟੇ ਮਾਰੇ, ਤਾਂ ਪੰਜੇ ਸਿੱਖ ਭਾਵ ਪੰਜ ਪਿਆਰੇ ਮੁੜ ਜੀਵਤ ਹੋ ਗਏ। ਦਸਮ ਗੁਰੂ ਜੀ ਨੇ ਉਹਨਾਂ ਦੇ ਕੇਸਾਂ ਵਿਚ ਅੰਮ੍ਰਿਤ ਪਾਇਆ ਅਤੇ ਫਿਰ ਉਹਨਾਂ ਨੂੰ ਅੰਮ੍ਰਿਤ ਛਕਾਇਆ। ਅਬੁਲਤੀਰਾਨੀ ਗੁਰੂ ਜੀ ਦਾ ਇਹ ਕੌਤਕ ਦੇਖ ਕੇ ਬਹੁਤ ਹੈਰਾਨ ਹੋਇਆ ਅਤੇ ਰੋਇਆ ਕਿ ਮੈਂ ਉਹਨਾਂ ਸਿੱਖਾਂ ਵਾਂਗ ਅੱਗੇ ਹੋ ਕੇ ਆਪਣਾ ਸੀਸ ਕਿਉਂ ਨਾ ਭੇਟ ਕੀਤਾ? ਫਿਰ ਦੂਜੇ ਸਿੱਖਾਂ ਵਾਂਗ ਉਸ ਨੇ ਵੀ ਸਤਿਗੁਰਾਂ ਕੋਲੋਂ ਅੰਮ੍ਰਿਤ ਦੀ ਦਾਤ ਮੰਗੀ ਤਾਂ ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਉਸ ਦਾ ਨਾਮ ਅਬੁਲਤੀਰਾਨੀ ਤੋਂ ਬਦਲਕੇ ਅਜਮੇਰ ਸਿੰਘ ਰੱਖ ਦਿਤਾ। ਇਹ ਉਸ ਦੀ ਆਖਰੀ ਰਿਪੋਰਟ ਸੀ ਜੋ ਉਸਨੇ ਔਰੰਗਜ਼ੇਬ ਬਾਦਸ਼ਾਹ ਵਲ ਭੇਜੀ ਸੀ। ਉਸ ਰਿਪੋਰਟ ਦਾ ਉਹ ਅੰਸ਼ ਪੜ੍ਹੋ —

ਅਬੁਲਤੀਰਾਨੀ ਲਿਖਦਾ ਹੈ "ਮੈਂ ਬਹੁਤ ਪਛਤਾਇਆ ਤੇ ਰੋਇਆ, ਉਸ ਸਮੇਂ ਉਥੇ ਹੀ ਹਜ਼ਾਰਾਂ ਆਦਮੀਆਂ ਨੇ ਉਹ ਆਬੇ-ਹਯਾਤ ਪੀਤਾ...ਮੈਥੋਂ ਵੀ ਰਿਹਾ ਨਾ ਗਿਆ... ਮੈਂ ਵੀ ਆਪਣੇ ਆਪ ਨੂੰ ਧਿੱਕਾਰਦਾ-ਪਛਤਾਂਦਾ ਹੋਇਆ ਉਸੇ ਵਕਤ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝੱਟ ਹੀ ਗੁਰੂ ਜੀ ਦੇ ਚਰਨਾਂ ਤੇ ਡਿਗਾ ਤੇ ਉਹਨਾਂ ਤੋਂ ਆਬੇ-ਹਯਾਤ ਦੀ ਦਾਤ ਮੰਗੀ। ਗੁਰੂ ਨੇ, ਜੋਹੜਾ ਮੇਰੇ ਪਖੰਡ ਤੇ ਦੰਭ ਨੂੰ ਜਾਣਦਾ ਸੀ, ਬੜੇ ਪਿਆਰ ਨਾਲ ਮੈਨੂੰ ਬਾਪੜਾ ਦੇਕੇ ਆਬੇ-ਹਯਾਤ ਪਿਲਾ ਕੇ ਮੇਰਾ ਨਾਮ ਅਜਮੇਰ ਸਿੰਘ ਰਖ ਦਿਤਾ! ਮੇਰੇ ਜਨਮ-ਜਨਮਾਂਤਰਾਂ ਦੇ ਇਸ ਤਰ੍ਹਾਂ ਉਸ ਦਿਨ ਪਾਪ ਕੱਟੇ ਗਏ। ...ਮੈਂ ਗੁਰੂ ਜੀ ਦੀ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਕਈ ਜੰਗਾਂ ਵਿਚ ਜ਼ੁਲਮ ਨਾਲ ਦੂ-ਬ-ਦੂ ਲੜਿਆ।

.. ਮੈਂ ਉਸ ਦਿਨ ਹੀ ਆਪਣੀ ਜ਼ਿੰਦਗੀ ਦੀ ਆਖਰੀ ਰਿਪੋਰਟ ਔਰੰਗਜ਼ੇਬ ਨੂੰ ਘੱਲ ਦਿਤੀ। ਇਸ ਦੀਵਾਨ ਵਿਚ ਵਾਪਰੀ ਅਤੇ ਅੱਖੀਂ ਡਿਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਲ ਕੇ ਲਿਖ, ਅਤੇ ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਔਰੰਗਜ਼ੇਬ ਨੂੰ ਤਾੜਨਾ ਕੀਤੀ—ਕਿ ਖ਼ਬਰਦਾਰ! ਜੀਉਂਦੇ ਜਾਗਦੇ ਖ਼ੁਦਾ ਨਾਲ ਜ਼ੁਲਮ ਨਾ ਕਮਾ ...ਅਤੇ ਜੇ ਮੇਰੀ ਸਿਫ਼ਾਰਸ਼ ਤੇ ਅਮਲ ਨਾ ਕੀਤਾ ਤਾਂ ਤੇਰੀ ਸਲਤਨਤ ਅਤੇ ਖ਼ਾਨਦਾਨ ਤਬਾਹ ਹੋ ਜਾਏਗਾ, ...ਤੇ ਤੇਰੇ ਤਖ਼ਤ ਦਾ ਦੁਨੀਆ ਤੋਂ ਨਾਮੋ-ਨਿਸ਼ਾਂ ਮਿਟ ਜਾਵੇਗਾ ..। .. ਆਦਿ।" ('ਸੀਸ ਗੰਜ' ਮਾਸਿਕ, ਅਪ੍ਰੈਲ ੧੯੮੯, ਪੰਨਾ ੩)

## ਅਬੁਲਤੀਰਾਨੀ ਦੀ ਰਿਪੋਰਟ ਬਾਰੇ ਨਾਮਧਾਰੀ ਜਗਤ ਦੇ ਵਿਚਾਰ

ਸਤਿਗੁਰੂ ਪ੍ਰਤਾਪ ਸਿੰਘ ਜੀ ਅਬੁਲਤੀਰਾਨੀ ਦੀ ਉਸ ਰਿਪੋਰਟ ਨੂੰ ਸੱਚੀ ਮੰਨਦੇ ਸਨ ਅਤੇ ਜੋ ਕੁਝ ਲਿਖਾਰੀਆਂ ਦਾ ਕਥਨ ਹੈ ਕਿ ਗੁਰੂ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਤੰਬੂ ਵਿਚ ਬਕਰੇ ਗੁਪਤ ਤੌਰ ਤੇ ਬੰਨ੍ਹ ਰਖੇ ਸਨ ਅਤੇ ਉਹਨਾਂ ਨੂੰ ਝਟਕਾਈ ਜਾ ਰਹੇ ਸਨ, ਉਸ ਗਲਤ ਤੱਥ ਨੂੰ ਸਤਿਗੁਰੂ ਜੀ ਬਿਲਕੁਲ ਗਲਤ ਅਤੇ ਲਿਖਾਰੀਆਂ ਦੀ ਬੇਹੂਦਾ ਹਰਕਤ ਮੰਨਦੇ ਸਨ। ਬਕਰੇ ਝਟਕਾਉਣ ਵਾਲੀ ਗੱਲ ਕਿਸੇ ਸ਼ਰਾਰਤੀ ਲਿਖਾਰੀ ਨੇ ਗੁਰੂ ਜੀ ਦੀ ਸਖਸ਼ੀਅਤ ਨੂੰ ਕਲੰਕਤ ਕਰਨ ਵਾਲੀ ਆਪਣੇ ਕੋਲੋਂ ਘੜ ਲਈ ਸੀ ਜਿਸਦੀ ਵਿਰ

ਨਕਲ-ਦਰ-ਨਕਲ ਕੁਝ ਲਿਖਾਰੀਆਂ ਨੇ ਰੀਸ ਕੀਤੀ ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਬੁਲਤੀਰਾਨੀ ਮੁਸਲਮਾਨ ਦੀ ਰਿਪੋਰਟ ਬਾਰੇ ਜਾਣਦੇ ਸਨ ਅਤੇ ਉਹਨਾਂ ਨੂੰ ਇਹ ਵੀ ਪਤਾ ਲਗਾ ਸੀ ਕਿ ਉਹ ਰਿਪੋਰਟ ਸ੍ਰੀ ਅਨੰਦਪੁਰ ਸਾਹਿਬ, ਕੇਸਗੜ੍ਹ ਦੇ ਦਰਬਾਨ ਕੋਲ ਸੁਰਖਿਅਤ ਪਈ ਹੋਈ ਹੈ। ਉਹਨਾਂ ਨੇ ਪ੍ਰਸਿੱਧ ਵਿਦਵਾਨ ਸਵਰਗਵਾਸੀ ਸੰਤ ਤਰਨ ਸਿੰਘ ਵਹਿਮੀ ਜੀ ਨੂੰ ੨੦੧੨ ਬਿਕਰਮੀ (੧੯੫੫ ਈਸਵੀ) ਨੂੰ ਅਨੰਦਪੁਰ ਭੇਜਿਆ ਤਾਂ ਕਿ ਉਹ ਰਿਪੋਰਟ (ਡਾਇਰੀ) ਦੀ ਕਾਪੀ ਪ੍ਰਾਪਤ ਕਰ ਸਕਣ । ਸੰਤ ਤਰਨ ਸਿੰਘ ਵਹਿਮੀ ਜੀ ਅਨੰਦਪੁਰ ਸਾਹਿਬ ਪਹੁੰਚੇ ਪਰੰਤੂ ਉਹਨਾਂ ਨੂੰ ਕੁਝ ਨਾ ਮਿਲਿਆ । ਇਸ ਬਾਰੇ ਸੰਤ ਤਰਨ ਸਿੰਘ ਜੀ ਪੁਸਤਕ "ਪੰਜ ਨਿਰਨੇ" ਦੇ ਸਫ਼ਾ ੩੮ 'ਤੇ ਇਸ ਪ੍ਰਕਾਰ ਲਿਖਦੇ ਹਨ—

"ਹੁਣ ਮੈਂ ਆਪਣੇ ਪਾਠਕਾਂ ਨੂੰ ਅਸਲੀਅਤ ਦੱਸਦਾ ਹਾਂ ਉਹ ਇਸ ਤਰ੍ਹਾਂ ਮੈਨੂੰ ਪਰਾਪਤ ਹੋਈ ਹੈ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ **੨੦੧੨** ਸੰਮਤ ਗਰਮੀਆਂ 'ਚ ਮੈਨੂੰ ਮੰਡੀਉਂ ਅਨੰਦਪੁਰ, ਕੇਸਗੜ੍ਹ ਸਾਹਿਬ ਇਹ ਆਖ ਕੇ ਭੇਜਿਆ ਕਿ ਮੈਂ ਸੁਣਿਆ ਹੈ ਕੇਸਗੜ੍ਹ ਗੁਰਦੁਆਰੇ ਦੇ ਦਰਬਾਨ ਸਿੰਘ ਦੇ ਘਰ ਉਹ ਡਾਇਰੀ ਪਈ ਹੋਈ ਹੈ ਜੋ ਇਕ ਖੁਫੀਆ ਭੇਤ ਲੈਣ ਲਈ ਭੇਜੇ ਔਰੰਗਜ਼ੇਬ ਦੇ ਹਲਕਾਰੇ ਦੀ ਅਨੰਦਪੁਰੋਂ ਉਸਨੂੰ ਭੇਜੀ ਹੋਈ ਸੀ, ਉਹ ਕਿਸੇ ਤਰ੍ਹਾਂ ਕਿਸੇ ਸਿੱਖ ਦੇ ਹੱਥ ਆਈ ਤੇ ਉਸਨੇ ਅਨੰਦਪੁਰ ਦੇ ਨੇੜੇ ਦੇ ਪਿੰਡ ਵਾਸੀ ਕੇਸਗੜ ਦੇ ਦਰਬਾਨ ਸਿੰਘ ਨੂੰ ਦੇ ਦਿਤੀ । ਦਰਬਾਨੀ ਕਰਦੇ ਸਿੱਖ ਦੇ ਘਰਾਣੇ ਵਿਚ ਉਹ ਹੁਣ ਤਕ ਚਲੀ ਆਈ ਹੈ । ਜਿਸ ਸਿੰਘ ਦਾ ਸਾਨੂੰ ਪਤਾ ਲਗਾ ਹੈ ਉਹ ਹੁਣੇ ਹੁਣੇ ਦਰਬਾਨੀ ਤੋਂ ਹਟਿਆ ਹੈ ਤੇ ਕਿਸੇ ਨੇੜਲੇ ਪਿੰਡ ਦਾ ਹੀ ਹੈ । ਮੈਨੂੰ ਤੇ ਅਗੇ ਹੀ ਗੁਰੂ ਜੀ ਦੇ ਉਸ ਅਗੰਮੀ ਤੇ ਅਸਚਰਜ ਚੋਜ ਤੇ ਇਹ ਪ੍ਰਤੀਤ ਸੀ, ਜਿਵੇਂ ਉਹ ਡਾਇਰੀ ਵਾਲਾ ਸਿੰਘ ਦੱਸਦਾ ਹੈ ਕਿ ਦਸਮ ਜੀ ਸ਼ਰੇ ਮੈਦਾਨ ਸਿੱਖਾਂ ਦੇ ਸਿਰ ਝਟਕਾਏ ਸੀ ਤੇ ਜੋ ਸਿਰ ਜਿਸ ਸਿਰ ਨਾਲ ਚਾਹਿਆ ਜੋੜ ਦਿਤਾ ਸੀ । ਜੇ ਮੈਨੂੰ ਇਹ ਪਰਤੀਤ ਨਾ ਹੁੰਦੀ ਕਿ ਗੁਰੂ ਜੀ ਸਿੱਖਾਂ ਦੇ ਸੀਸ ਨਹੀਂ ਲਏ ਤੇ ਨਾ ਪਿਉਂਦ ਕਰਨ ਵਾਂਗ ਇਕ ਦਾ ਸਿਰ ਦੂਜੇ ਸਿੱਖ ਦੇ ਧੜ ਨਾਲ ਜੋੜਿਆ ਸੀ ਤਾਂ ਮੈਂ ਕਦੇ ਕਿਸੇ ਥਾਂ ਭੀ ਨਾ ਕਹਿੰਦਾ ਕਿ ਗੁਰੂ ਜੀ ਸੀਸ ਭੇਟ ਲਏ ਸਨ । ਬਕਰਿਆਂ ਵਾਲਾ ਪਰਪੰਚ ਲਿਖਾਰੀਆਂ ਦੀ ਭੁੱਲ ਹੈ ਜਾਂ ਵਿਸ਼ਵਾਸ ਦੀ ਘਾਟ ਤੋਂ ਉਪਜਿਆ ਹੈ । ਪਰ ਜੇ ਉਹ ਡਾਇਰੀ ਮਿਲ ਜਾਵੇ ਤਾਂ ਤਰਕ ਕਰਨ ਵਾਲਿਆਂ ਨੂੰ ਭੀ ਉਹ ਸੰਮਤ ਲਿਖਤ ਵੇਖ ਉਜਰ ਦੀ ਵਿੱਥ ਨਾ ਰਹੇ । ..

...(ਸਫਾ ੩੫) ਮੈਂ ਕੇਸਗੜ੍ਹ ਜਾ ਮੱਥਾ ਟੇਕਿਆ, ਤੇ ਹਰ ਮਿਲੇ ਸਿੱਖ ਤੋਂ ਪੁੱਛਣ ਦਾ ਜਤਨ ਕੀਤਾ । ਕਿ ਕੇੜ੍ਹਾ ਸਿੱਖ ਦਰਬਾਨ ਏਥੋਂ ਦੇ ਨੇੜੇ ਦੇ ਪਿੰਡ ਦਾ ਥੋੜੇ ਸਾਲਾਂ 'ਚ ਰਿਹਾ ਹੈ । ਪਿਛੇ ਜਾਂ ਹੁਣ ਹੈ । ਮੈਂ ਕੂਕਾ ਸਾਂ ਉਹਨਾਂ ਮੈਨੂੰ ਸ਼ੇਦ ਕੋਈ ਸੀ.ਆਈ.ਡੀ. ਦਾ ਸਮਝਿਆ ਆਦਰ ਕਰਨ, ਮਿੱਠਾ ਬੋਲਣਾ ਛੁਟ ਮੇਰੇ ਨਾਲ ਕਿਸੇ ਕੋਈ ਕਸਰ ਨਾ ਛੱਡੀ ਮੈਂ ਗੁਰੂ ਕੇ ਸ਼ਸਤਰਾਂ ਤੇ ਅਸਥਾਨ ਦਾ ਦਰਸ਼ਨ ਕਰ ਮੱਥਾ ਟੇਕ ਵਾਪਸ ਨਿਰਾਸ ਮੁੜ ਪਟਿਆਲੇ ਸੰਤ ਇੰਦਰ ਸਿੰਘ (ਚੱਕਰਵਰਤੀ) ਜੀ ਨੂੰ ਆ ਅਨੰਦਪੁਰ ਕੇਸਗੜ੍ਹ ਜਾਣ ਦਾ ਕਾਰਨ ਤੇ ਨਿਰਾਸ ਮੁੜਨਾ ਦਸਿਆ ਤੇ ਸੰਤ ਜੀ ਮੈਨੂੰ 'ਅਕਾਲੀ ਪਤ੍ਰਿਕਾ' 'ਚ ਛਪ ਚੁਕੀ ਆਪਣੀ (ਖਾਲਸੇ ਦੀ ਵਾਰ) ਕੱਢ ਦਿਤੀ ਦੇ ਨਾਲੇ ਦਸਿਆ ਇਹ ਪੜ੍ਹਕੇ ਸ੍ਰ. ਗੰਡਾ ਸਿੰਘ ਜੀ ਕੇਵਲ ਹਿਸਟੋਰੀਅਨ ਨੇ ਉਹਨਾਂ ਨੂੰ ਪੁਛਿਆ ਸੀ ਕੇ ਸੰਤ ਜੀ ਇਹ ਵਾਰ ਆਪ ਨੇ ਕਿਸ ਸਬੂਤ ਦੇ ਆਧਾਰ 'ਤੇ ਛਪਾ ਦਿੱਤੀ ਹੈ ਤਾਂ ਮੈਂ ਕਿਹਾ ਸੀ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਇਹ ਸਭ ਵਾਰਤਾ ਸੁਣੀ ਹੈ ਤੇ ਉਹ ਹੀ ਮੇਰੀ ਖੋਜ ਦੇ ਆਧਾਰ ਤੇ ਸਬੂਤ ਦਾ ਸਿੱਟਾ ਹਨ ।"

ਉਹ ਖਾਲਸੇ ਦੀ ਵਾਰ ਜੋ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੇ ਲਿਖੀ ਤੇ 'ਅਕਾਲੀ ਪੱਤ੍ਰਿਕਾ' ਅਖਬਾਰ ਵਿਚ ਪ੍ਰਕਾਸ਼ਤ ਕਰਵਾਈ ਸੀ, ਉਹ ਇਤਿਹਾਸਕ ਪੱਖ ਤੋਂ ਬਹੁਤ ਰੌਚਿਕਤਾ ਕਲਪਤ ਹੈ. ਪਾਠਕਾਂ ਦੀ ਨਜ਼ਰ ਕੀਤੀ ਜਾ ਰਹੀ ਹੈ...

### ਖਾਲਸੇ ਦੀ ਵਾਰ

(ਰੋਜ਼ਾਨਾ ਅਕਾਲੀ ਪੱਤ੍ਰਿਕਾ, ਅੰਮ੍ਰਿਤਸਰ-ਜਲੰਧਰ ਬੁਧਵਾਰ ੧੩ ਅਪਰੈਲ ੧੯੫੫, ਮੁਤਾਬਿਕ ੁ ਵੈਸਾਖ **੨੦੧੨** ਦੇ ਵਿਸਾਖੀ ਅੰਕ ਵਿਚੋਂ', ਜੋ ਸੰਤ ਇੰਦਰ ਸਿੰਘ ਚਕਰਵਰਤੀ ਜੀ ਰਚਿਤ ਲਿਖਤ ਹੈ—

ਪੁਰੀ ਅਨੰਦ ਵਿਚ ਦਸਮ ਗੁਰੂ ਧਰ ਤੇਜ ਕਰਾਰਾ,
ਤਖਤ ਰਚਾਇਆ ਸਚ ਦਾ ਸਭ ਵਣਜ ਪਸਾਰਾ ।
ਔਰੰਗਜ਼ੇਬ ਦੇ ਦਿਲ ਵਿਚ ਡਰ ਵਧਿਆ ਭਾਰਾ,
ਉਸ ਭੇਜਿਆ ਇਕ ਰਪੋਟ ਲੈਣ ਆਪਣਾ ਹਲਕਾਰ ।

ਜਿਸ ਆਪਣੀ ਅੱਖੀਂ ਵੇਖਿਆ ਇਹ ਖਾਸ ਨਜ਼ਾਰਾ,
ਲਿਖ ਭੇਜੀ ਉਸ ਰਪੋਟ ਸੀ ਸਚ ਜਿਵੇਂ ਨਿਹਾਰਾ।

ਮੈਂ ਵੇਖਿਆ ਗੁਰੂ ਗੋਬਿੰਦ ਦਾ ਇਕ ਅਦਭੁਤ ਕਾਰਾ,
ਉਸ ਵੈਸਾਖੀ ਦੇ ਪੁਰਬ ਤੇ ਸਭ ਪੰਥ ਹਕਾਰਾਂ।

ਤੰਬੂ ਲਾਇਆ ਕੇਸਗੜ੍ਹ ਸਾਜਿਆ ਦਰਬਾਰਾ,
ਭਰਿਆ ਖੂਬ ਦੀਵਾਨ ਜਦ ਕੱਠ ਹੋਇਆ ਸਾਰਾ।

ਹੱਥ ਵਿਚ ਪਕੜੀ ਤੇਗ ਸੀ ਦਸਵੇਂ ਅਵਤਾਰਾ,
ਉਹ ਬਿਜਲੀ ਵਾਂਗੂੰ ਚਮਕਦੀ ਮਾਰੇ ਲਸ਼ਕਾਰਾ।

ਉਸ ਉਚੀ ਬਾਉਂ ਖਲੋਇਕੇ ਮਾਰਿਆ ਭਬਕਾਰਾ,
ਮੈਂ ਤਿਲਕ ਭਗੌਤੀ ਲਾਵਣਾਂ ਜਿਉਂ ਫੁੱਲ ਅਨਾਰਾ।

ਹੈ ਕੋਈ ਐਸਾ ਸੂਰਮਾ ਜਿਸ ਮਰਨ ਪਿਆਰਾ,
ਮੈ ਸੀਸ ਉਡਾਵਾਂ ਉਸਦਾ ਬੱਸ ਇਕੋ ਵਾਰਾ।

ਉਹ ਆਵੇ ਮੇਰੇ ਸਾਹਮਣੇ ਸਿਰ ਦੇਵਣਹਾਰਾ,
ਪਹਿਲਾਂ ਲਵੇ ਵਿਚਾਰ ਇਹ ਕੰਮ ਮੁਸ਼ਕਲ ਭਾਰਾ।

ਉਠ ਨਠੇ ਪਿਛੇ ਫੇਰ ਨ ਤਕ ਮੌਤ ਕਿਨਾਰਾ,
ਮੈਂ ਚਖਾਵਾਂ ਮੌਤ ਦਾ ਉਸਨੂੰ ਵਰਤਾਰਾ।

ਵਰਤੀ ਚੁੱਪ ਦਰਬਾਰ ਵਿਚ ਇਹ ਸੁਣਕੇ ਨਾਰਾ,
ਤਦ ਉਠ ਖਲੋਤਾ ਦਇਆ ਰਾਮ ਜਿਸ ਸਿਰੜ ਸਹਾਰਾ।

ਮੇਰੇ ਧੰਨ ਭਾਗ ਗੁਰਦੇਵ ਜੀ ਜੇ ਕੰਮ ਤੁਮਾਰਾ,
ਮੇਰਾ ਸਿਰ ਲਿਆਂ ਸਰ ਜਾਏ ਜੇ ਸਦਕੇ ਬਲਹਾਰਾ।

ਫੜ ਸਰੇ ਮਦਾਨ ਹੀ ਉਸਦਾ ਸਿਰ ਕੱਪਉਤਾਰਾ,
ਵਗ ਤੁਰਿਆ ਤਦ ਧਰਤ ਤੇ ਰੱਤ ਦਾ ਪਰਨਾਰਾ।

ਜਦ ਫੇਰ ਗੁਰੂ ਨੇ ਆਖਿਆ ਉਹ ਵਾਕ ਦੁਬਾਰਾ,
ਕਈ ਕੰਬੇ ਕਾਇਰ ਨੱਸ ਗਏ ਕੋਈ ਵੇਖ ਨਾ ਚਾਰਾ।

ਤਦ ਦੂਜਾ ਵੀ ਇਕ ਉਠਿਆ ਜੋ ਧਰਮੀ ਭਾਰਾ,
ਮੈਨੂੰ ਨਾਲ ਰਲਾ ਲਉ ਦਇਆ ਦੇ ਸਾਥ ਜੋ ਹਮਾਰਾ।

ਤਿਵੇਂ ਉਸ ਨੂੰ ਫੜ ਲਿਆ ਛਡਕੇ ਜੈਕਾਰਾ,
ਵਰਤਾਇਆ ਭੀ ਉਸ ਨਾਲ ਗੁਰੂ ਉਹੀ ਕਾਰਾ।

ਤੀਜੀ ਵਾਰੀ ਗੁਰੂ ਜੀ ਜਦ ਬੋਲ ਸੀ ਮਾਰਾ,
ਹਿੰਮਤ ਨਾਂ ਦਾ ਉਠਿਆ ਇਕ ਹੋਰ ਦੁਲਾਰਾ।

ਉਸ ਮੋਹਕਮ ਨਾਲ ਰਲਾ ਲਿਆ ਜੋ ਚੌਥਾ ਪਿਆਰਾ,
ਪੰਜਵੇਂ ਸਾਹਿਬ ਆਣ ਕੇ ਸਭ ਕੰਮ ਸਵਾਰਾ।

ਇਉਂ ਪੰਜੇ ਨਿਤਰੇ ਸੂਰਮੇ ਆਪੋ ਆਪਣੀ ਵਾਰਾ,
ਉਹ ਦਿਤੇ ਸਨ ਝਟਕਾਏ ਸਭ ਵਡ ਕੀਤਾ ਕਾਰਾ।

ਰਖ ਦਿਤੇ ਸਿਰ ਧੜਾਂ ਤੇ ਅੰਮ੍ਰਿਤ ਛਿੜਕਾਰਾ,
ਉਹ ਹੋ ਗਏ ਪਹਿਲਾਂ ਵਾਂਗ ਹੀ ਜਪਦੇ ਕਰਤਾਰਾ।

ਗੁਰੂ ਵੱਢ ਕੇ ਜੋੜੇ ਫੇਰ ਸਿਰ ਕਰ ਮੋਅਜਜ਼ਾ ਭਾਰਾ,
ਇਹ ਧੜ ਉਹੀ ਸਿਰ ਉਹੀ ਹੈ ਨਹੀਂ ਕੀਆ ਨਿਤਾਰਾ।

ਜਿਸ ਧੜ ਤੇ ਜੇਹੜਾ ਰਖਿਆ ਜੁੜਿਆ ਬਿਨਬਾਰਾ,
ਇਉਂ ਸਾਂਝੀ ਧੜਕਨ ਪੰਥ ਦੀ ਕਰ ਇਕੋ ਸਾਰਾ।

ਗੁਰ ਮਾਰੀ ਭਬਕ ਦੀਵਾਨ ਵਿਚ ਜੋ ਸੁਣੀ ਹਜ਼ਾਰਾ,
ਉਸ ਮੁਗਲ ਰਾਜ ਦੂਰ ਕਰਨ ਦਾ ਕੀਤਾ ਇਕਰਾਰਾ।

ਉਸ ਦੇਸ਼ ਆਜ਼ਾਦੀ ਵਾਸਤੇ ਇਹ ਕੀਆ ਪਸਾਰਾ,
ਸੁਣ ਡਰ ਡਰ ਉਠਣ ਪਹਾੜੀਏ ਰਣਜੀਤ ਨਗਾਰਾ।

ਕੋਈ ਲਾ ਲਓ ਜੇਕਰ ਲਗਦਾ ਹੈ ਆਪਣਾ ਚਾਰਾ,
ਉਸ ਵਸ ਕੀਤਾ ਹੈ ਸ਼ਕਤ ਨੂੰ ਕਰ ਜਾਪ ਉਚਾਰਾ।

ਉਸ ਪੰਥ ਰਚਾਇਆ ਖਾਲਸਾ ਵਡ ਜੋਧ ਅਪਾਰਾ,
ਉਸ ਪਹੁਲ ਪਿਲਾਈ ਖੰਡੇਧਾਰ ਕਰ ਜਨਮ ਸੁਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਉਸ ਰਿਪੋਰਟ ਦੀ ਪੁਸ਼ਟੀ ਕੇਵਲ ਸੰਤ ਇੰਦਰ ਸਿੰਘ ਚਕਰਵਰਤੀ ਤੇ ਸੰਤ ਤਰਨ ਸਿੰਘ ਵਹਿਮੀ ਜੀ ਨੇ ਇਕਲਿਆਂ ਨੇ ਹੀ ਨਹੀਂ ਕੀਤੀ ਸਗੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਕੀਤੀ ਸੀ, ਜਿਸਦਾ ਜ਼ਿਕਰ ਪਿਛਲੇ ਪੰਨਿਆਂ ਵਿਚ ਭਲੀਭਾਂਤ ਆ ਚੁੱਕਾ ਹੈ। ਉਹਨਾਂ ਦੇ ਦੇਹ ਦਾ ਉਹਲਾਂ ਕਰਨ ਤੋਂ ਬਾਅਦ ਵਰਤਮਾਨ ਸਤਿਗੁਰਾਂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ੨ ਚੇਤਰ ੨੦੧੯ ਦੇ ਹੋਲੇ ਦੇ ਦੀਵਾਨ ਸਮੇਂ (ਪੁਸਤਕ "ਪੰਜ ਨਿਰਨੇ" ਰਚਿਤ ਸੰਤ ਤਰਨ ਸਿੰਘ ਵਹਿਮੀ, ਸਫਾ ੪੯-੩੭ ਅਨੁਸਾਰ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਚਨਾਂ ਬਾਰੇ ਗੰਗਾ ਨਗਰ ਜ਼ਿਲੇ ਵਿਚ ਪਦ ਆਰ ਬੀ ਵਿਖੇ ਇਸ ਪ੍ਰਕਾਰ ਉਪਦੇਸ਼ ਕੀਤਾ ਸੀ—

"ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸੀ ਕਿ ਇਕ ਮੁਸਲਮਾਨ ਦੀ ਡਾਇਰੀ ਤੋਂ ਸਾਬਤ ਹੋਇਆ ਹੈ ਜੋ ਉਸ ਵਕਤ ਔਰੰਗਜ਼ੇਬ ਦਾ ਭੇਜਿਆ ਭੇਤ ਲੈਣ ਲਈ ਅਨੰਦਪੁਰ ਸਾਹਿਬ ਆਇਆ ਹੋਇਆ ਸੀ ਕਿ ੧੭੫੬ ਬਿ: ਵੈਸਾਖੀ ਵਾਲੇ ਦਿਨ ਅੱਜ ਗੁਰੂ ਜੀ ਇਹ ਮੌਜਜ਼ਾ ਕੌਤਕ ਕੀਤਾ ਹੈ। ਪੰਜਾਂ ਸਿੱਖਾਂ ਦੇ ਸਰੇ ਮੈਦਾਨ ਸਿਰ ਵਢੇ ਹਨ ਤੇ

ਬਿਨਾਂ ਪਛਾਣ ਜੋ ਸਿਰ ਜਿਸ ਤੇ ਚਾਹਿਆ ਜੋੜ ਆਪਣੇ ਕੋਲੋਂ ਅੰਮ੍ਰਿਤ ਬਣਾਇਆ ਛਿੜਕ ਛਕਾ ਸੁਰਜੀਤ ਕੀਤੇ ਹਨ। ਗੁਰੂ ਜੀ ਦਸਿਆ ਜਿਵੇਂ ਬੇਰ ਪਿਉਂਦ ਕੀਤਿਆਂ ਸ਼ਕਤ ਸੋਝ ਸੁਆਦ ਵਧ ਜਾਂਦੇ ਹਨ। ਠੀਕ ਤਿਵੇਂ ਹੀ ਹੋਇਆ ਤੇ ਪਿਉਂਦ ਜਿਵੇਂ ਹੁੰਦੀ ਹੈ ਕਿ ਹੋਰ ਡਾਲ ਦਾ ਜੋੜ ਲਾਇਆ ਜਾਂਦਾ ਹੈ। ਠੀਕ ਤਿਵੇਂ ਹੀ ਦਸਮੇਸ਼ ਜੀ ਨੇ ਸਿੱਖ ਪੰਥ ਦੀ ਸਾਜਨਾ ਸਮੇਂ ਕਾਰ ਕੀਤੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸੀ ਅਤੇ ਸਚ ਸਤਿਗੁਰੂ ਜੀ ਦੀ ਰਸਨਾਂ ਦੇ ਵਾਕਾਂ ਤੋਂ ਉਤੇ ਗੁਰਸਿਖਾਂ ਲਈ ਹੋਰ ਵੱਡਾ ਕੋਈ ਸਬੂਤ ਨਹੀਂ।"

ਉਸ ਰਿਪੋਰਟ ਦੇ ਸੱਚੀ ਸਾਬਿਤ ਹੋਣ ਬਾਰੇ ਹੋਰ ਵੀ ਵਿਦਵਾਨਾਂ ਦੇ ਪ੍ਰਮਾਣ ਦਿਤੇ ਜਾ ਸਕਦੇ ਹਨ, ਦੋ ਹੋਰ ਲਿਖਤਾਂ ਚੋਂ ਪ੍ਰਮਾਣ ਦੇ ਕੇ ਉਸ ਵਿਸ਼ੇ ਨੂੰ ਅਗੇ ਤੋਰਾਂਗੇ। ਭਾਈ ਰਣਧੀਰ ਸਿੰਘ ਜੀ ਪੁਸਤਕ "ਝਟਕਾ ਮਾਸ ਪ੍ਰਥਾਇ ਤਤ ਗੁਰਮਤਿ ਨਿਰਨੈ" ਦੇ ਪੰਨਾ ੧੭੧ ਤੇ ਲਿਖਦੇ ਹਨ, "ਬਹੁਤ ਸਾਰੇ ਸ਼ਰਧਾਵਾਨ ਸਿੰਘ ਸਾਹਿਬਾਨ ਦਾ ਪੂਰਨ ਵਿਸ਼ਵਾਸ ਇਹ ਹੈ ਕਿ ਸਰਬ ਕਲਾ ਸਮਰਥ ਚੋਜੀ ਗੁਰ ਦਸਮੇਸ਼ ਜੀ ਨੇ ਪੰਜ ਪਿਆਰਿਆ ਦੇ ਹੀ ਸੀਸ ਸ੍ਰੀ ਸਾਹਿਬ ਨਾਲ ਲੈ ਕੇ ਫੇਰ ਸੁਰਜੀਤ ਕਰ ਦਿਤੇ। ਇਹ ਐਨ ਸੋਲ੍ਹਾਂ ਆਨੇ ਸੱਚ ਹੈ ਕਿ ਚੋਜੀ ਸਤਿਗੁਰੂ ਸ੍ਰੀ ਦਸਮੇਸ਼ ਜੀ ਨੇ...... ਗੁਰਵਾਕਾਂ ਦੀ ਸੱਚੀ ਕਸਵੱਟੀ 'ਤੇ ਚਾੜ੍ਹ ਕੇ ਹੀ ਅੰਮ੍ਰਿਤ ਅਭਿਲਾਖੀਆ ਨੂੰ ਅੰਮ੍ਰਿਤ ਦੀ ਦਾਤ ਪਰਦਾਨ ਕੀਤੀ। ਕੋਈ ਭਿਆਨਕ ਰੋਚਕ ਪੜਤਾਵੇ ਨਹੀਂ ਪਾਏ। ਐਨ ਯਥਾਰਥ ਪੂਰਨ ਸੀਸ ਉਤਾਰਨ ਦੇ ਪਏ। ਸੀਸ ਉਤਾਰ ਕੇ ਫਿਰ ਸੁਰਜੀਤ ਕਰ ਦੇਣਾ ਗੁਰ ਕਲਾ, ਕ੍ਰਿਸ਼ਮੀ ਦਾ ਸੱਚਾ ਕ੍ਰਿਸ਼ਮਾ ਹੈ।"

ਇਸ ਪ੍ਰਥਾਇ ਗਿਆਨੀ ਊਧਮ ਸਿੰਘ ਜੀ (ਨਵੀਂ ਦਿੱਲੀ) ਦੇ ਵਿਚਾਰ ਵੀ ਪੜ੍ਹਨ ਯੋਗ ਹਨ ਜੋ ਉਹਨਾਂ ਨੇ ਪੁਸਤਕ 'ਸੱਚਾ ਗੁਰੂ' ਦੇ ਪੰਨਾ ੧੭੨ ਤੇ ਅੰਕਿਤ ਕੀਤੇ ਹਨ, "ਦਸਮੇਂ ਜਾਮੇ ਵਿਚ ਹਜ਼ੂਰ ਨੇ ਦਇਆ ਰਾਮ, ਧਰਮ ਦਾਸ, ਮੁਹਕਮ ਚੰਦ, ਹਿੰਮਤ ਰਾਏ ਤੇ ਸਾਹਿਬ ਚੰਦ ਨੂੰ ਤੇਗ ਦੀ ਧਾਰ ਦੇ ਘਾਟ ਉਤਾਰਕੇ ਫਿਰ ਸੁਰਜੀਤ ਕਰ ਦਿਤਾ ਸੀ, ਨਾਮ ਸ਼ਕਤੀ ਦੁਆਰਾ।"

## ਦਸਮ ਗੁਰੂ ਜੀ ਨੂੰ ਅੰਮ੍ਰਿਤ ਕਿਸ ਨੇ ਛਕਾਇਆ ?

ਦਸਮ ਗੁਰੂ ਜੀ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਹੋ ਜਾਣ ਤੋਂ ਬਾਅਦ ਕਿਸ ਨੇ ਛਕਾਇਆ, ਸਾਡੇ ਵਰਤਮਾਨ ਲਿਖਾਰੀ, ਭਾਈ ਗੁਰਦਾਸ ਦੂਜੇ ਦੀ ਵਾਰ ਦੀ ਇਕ ਤੁਕ "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਦਾ ਆਸਰਾ ਲੈ ਕੇ ਲਿਖਦੇ ਤੇ ਪ੍ਰਚਾਰ ਕਰਦੇ ਹਨ ਕਿ ਪਹਿਲਾਂ ਪੰਜਾਂ ਪਿਆਰਿਆਂ ਨੂੰ ਗੁਰੂ ਜੀ ਨੇ ਅੰਮ੍ਰਿਤ ਛਕਾਇਆ ਸੀ ਫਿਰ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਉਸੇ ਤਰ੍ਹਾਂ ਅੰਮ੍ਰਿਤ ਛਕਾਇਆ ਸੀ ਪਰੰਤੂ ਜੇਕਰ ਅਸੀਂ ਮੁੱਢਲੇ ਸਰੋਤ ਗਰੰਥਾਂ ਨੂੰ ਵਾਚੀਏ ਤਾਂ ਵਰਤਮਾਨ ਲਿਖਾਰੀਆਂ ਦੀ ਇਹ ਧਾਰਨਾ ਗਲਤ ਸਾਬਿਤ ਹੋ ਜਾਂਦੀ ਹੈ।

ਮੁੱਢਲੇ ਸਰੋਤ ਗਰੰਥਾਂ ਵਿਚ ਕਵੀ ਸੈਨਾਪਤਿ ਦਾ ਗਰੰਥ 'ਸ੍ਰੀ ਗੁਰ ਸੋਭਾ' ਹੈ ਜੋ ਗੁਰੂ ਜੀ ਦਾ ਸਮਕਾਲੀ ਮੰਨਿਆ ਜਾਂਦਾ ਹੈ, ਉਸ ਵਿਚ ਖਾਲਸਾ ਪੰਥ ਕਿਵੇਂ ਸਾਜਿਆ ਗਿਆ ਅਤੇ ਅੰਮ੍ਰਿਤ ਕਿਵੇਂ ਤਿਆਰ ਹੋਇਆ, ਆਦਿਕ ਬਾਰੇ ਕੋਈ ਜ਼ਿਕਰ ਨਹੀਂ ਆਉਂਦਾ ? ਉਸ ਤੋਂ ਬਾਅਦ ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੋਇਰ ਸਿੰਘ ਕਲਾਲ ਰਚਨਕਾਲ ੧ ੫੧ ਈਸਵੀ) ਅਤੇ ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਸੁਖਾ ਸਿੰਘ (ਰਚਨਾ ਕਾਲ ੧੭ ੭ ਈਸਵੀ) ਵਿਚ ਸਿਰਫ ਏਨਾ ਲਿਖਿਆ ਹੈ ਕਿ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਪਰੰਤੂ ਗੁਰੂ ਜੀ ਨੇ ਪੰਜਾਂ ਪਿਆਰਿਆਂ ਤੋਂ ਛਕਿਆ ਜਾਂ ਨਹੀਂ, ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਜੇਕਰ ਅਸੀਂ ਹੋਰ ਮੁੱਢਲੇ ਸਰੋਤ ਗਰੰਥ ਵਾਚੀਏ ਤਾਂ ਸਾਬਿਤ ਹੋ ਜਾਂਦਾ ਹੈ ਕਿ ਗੁਰੂ ਜੀ ਨੂੰ ਕਿਸੇ ਨੇ ਵੀ ਅੰਮ੍ਰਿਤ ਨਹੀਂ ਛਕਾਇਆ, ਉਹਨਾਂ ਨੇ ਅੰਮ੍ਰਿਤ ਦੇ ਬਾਟ ਵਿਚੋਂ ਖੁਦ ਅੰਮ੍ਰਿਤ ਛਕਿਆ ਸੀ, ਇਸ ਪ੍ਰਥਾਇ ਗਰੰਥਾਂ ਦੇ ਹਵਾਲੇ ਦਿਤੇ ਜਾ ਰਹੇ ਹਨ।

(ੳ) "ਬਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ" (ਰਚਨਾ ਕਾਲ ੧੭੬੯ ਈਸਵੀ) ਦਾ ਲਖਕ ਕੇਸਰ ਸਿੰਘ ਛਿੱਬਰ (ਦੇਖੋ 'ਪਰਖ' ਰਸਾਲੇ ਦਾ ੧੭੨ ਦਾ ਅੰਕ, ਸੰਪਾਦਕ ਰਤਨ ਸਿੰਘ ਜੱਗੀ ਸਫਾ ੨੮ 'ਤੇ) ਇਸ ਪ੍ਰਕਾਰ ਲਿਖਦਾ ਹੈ—

ਕਹਿਆ ਗਰੀਬ ਨਿਵਾਜ
ਵਿਚਿ ਮਿਠ ਪਾਵੋ ਤਾ ਬਣੇ ਸੁਆਦੁ।
ਬਚਨ ਕੀਤਾ ਲੈ ਆਉ ਧਰਮ ਚੰਦਾ ਪਤਾਸੇ ਪ੍ਰਸਾਦੁ।
ਪਤਾਸੇ ਪਵਾਇ ਤੇ ਕਰਦੁ ਚਲਾਈ
ਨਾਉ ਧਰਿਆ ਪਾਹੁਲ ਏਹ ਪਾਹੁ ਲਗਾਈ। ੭੧।
ਚੌਪਾ ਸਿੰਘ ਬਣਾਇ ਹਥ ਅਪਨੇ ਉਪਰਿ
ਧਰਿ ਅਗ ਲੈ ਆਇਆ।
ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ।

ਉਪਰੋਕਤ ਪ੍ਰਮਾਣ ਵਿਚੋਂ ਆਖਰੀ ਪੰਕਤੀ "ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ" ਸਾਡਾ ਪੱਖ ਪੂਰਦੀ ਹੈ ਕਿ ਗੁਰੂ ਜੀ ਨੇ ਅੰਮ੍ਰਿਤ ਆਪ ਹੀ ਛਕਿਆ ਸੀ, ਪੰਜਾਂ ਪਿਆਰਿਆਂ ਕੋਲੋਂ ਨਹੀਂ।

(ਅ) ਅਗੇ ਗ੍ਰੰਥ **"ਮਹਿਮਾ ਪ੍ਰਕਾਸ਼"** (ਰਚਨਾ ਕਾਲ ੧੭੭੪ ਈਸਵੀ) ਦਾ ਲਿਖਾਰੀ ਸਰੂਪ ਦਾਸ ਭੱਲਾ (ਸੰਪਾਦਕ ਖਜ਼ਾਨ ਸਿੰਘ ਤੇ ਡਾ. ਗੋਬਿੰਦ ਸਿੰਘ ਲਾਂਬਾ ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ) ਪੰਨਾ ੮੨੬ 'ਤੇ ਸਾਡੇ ਪੱਖ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਜੀ ਨੇ ਪਹਿਲਾਂ ਪੰਜ ਚਮਚੇ ਬਾਟੇ ਵਿਚੋਂ ਅੰਮ੍ਰਿਤ ਦੇ ਆਪ ਛਕੇ, ਫਿਰ ਸਿੱਖਾਂ ਨੂੰ ਪਾਹੁਲ (ਅੰਮ੍ਰਿਤ) ਛਕਾ ਦਿਤੀ ਗਈ। ਮਹਿਮਾ ਪ੍ਰਕਾਸ਼ ਗਰੰਥ ਦੀ ਲਿਖਤ ਦੇਖੋ—

ਦੋਹਰਾ॥ ਮੈਂ ਆਪ ਲੇਤ ਹੋਂ ਤੇਜ ਕੋ
ਪੁਨਿ ਸਿਖਨ ਪਾਹੁਲ ਦੇਉ॥
ਸਭ ਘਟ ਪ੍ਰਕਾਸ ਹੋਇ ਤੇਜ ਜਬ
ਤਬ ਇਨ ਸੇ ਕਾਰਜ ਲੇਉ॥ ੬॥

ਚੌਪਈ॥ ਤਬ ਪਾਂਚ ਚਮਚਾ ਮਹਾ ਤੇਜ ਭਰ ਪੀਆ।
ਜਿਮ ਅਗਸਤ ਸਿੰਧ ਆਚਮਨ ਕੀਆ॥
ਪੁਨ ਪਾਹੁਲ ਦੇਨ ਸਿਖਨ ਕੇ ਲਾਗੇ॥
ਤਬ ਕਹਾ ਮਾਤਾ ਸੰਗਤ ਸੁਖ ਪਾਗੇ॥ ੭॥

(ੲ) ਸਰੋਤ ਪੁਸਤਕ **"ਗੁਰੂ ਕੀਆਂ ਸਾਖੀਆਂ"** (ਰਚਨਾ ਕਾਲ ੧੭੯੦ ਈਸਵੀ) ਜੋ ਭਟ ਵਹੀਆਂ ਤੇ ਪੰਡਾ ਵਹੀਆਂ 'ਤੇ ਆਧਾਰਤ ਹੈ, ਉਸਨੂੰ ਭਟ ਸਰੂਪ ਸਿੰਘ ਕੌਸ਼ਿਸ਼ ਨੇ ਭਟਾਖਰੀ ਭਾਸ਼ਾ ਵਿਚ ਰਚਿਆ ਸੀ ਜੋ ਬਾਅਦ ਵਿਚ ੧੮੬੮ ਈਸਵੀ ਵਿਚ ਗੁਰਮੁਖੀ ਵਿਚ ਅਨੁਵਾਦ ਕੀਤੀ ਗਈ ਸੀ। ਉਸਨੂੰ ਪ੍ਰਸਿੱਧ ਵਿਦਵਾਨ ਪ੍ਰੋ. ਪਿਆਰਾ ਸਿੰਘ ਪਦਮ ਅਤੇ ਗਿਆਨੀ ਗਰਜਾ ਸਿੰਘ ਨੇ ੧੯੮੬ ਈਸਵੀ ਵਿਚ ਸੰਪਾਦਤ ਕੀਤਾ ਸੀ, ਉਸਦੇ ਪੰਨਾ ੧੧੪ 'ਤੇ ਸਾਡੇ ਵਿਚਾਰਾਂ ਦੀ ਪੁਸ਼ਟੀ ਇਸ ਪ੍ਰਕਾਰ ਹੁੰਦੀ ਹੈ—

"ਬਾਟਾ ਤਿਆਰ ਹੋਇ ਜਾਨੇ ਕੇ ਬਾਦ ਖੜੇ ਹੋਇ ਅਰਦਾਸ ਕੀ, ਅੰਤਮ 'ਤੇਰੇ ਭਾਣੇ ਸਰਬਤ ਕਾ ਭਲਾ", ਕਹਿ ਕੇ ਫਤੇ ਗਜਾਈ ਤੇ ਜੈਕਾਰਾ ਛੋਰਾ।

ਉਪਰੰਤ ਸਤਿਗੁਰਾਂ ਖਾਂਡੇ ਕੀ ਪਿਪਲੇ ਤੇ ਅੰਮ੍ਰਿਤ ਪਾਇ ਪਾਂਚ ਦਫਾ ਆਪਨੇ ਮੁਖ ਮੇਂ ਚੁਆਇ ਪਾਚ ਹੀ ਬਾਰ ਸ੍ਰੀ ਮੁਖ ਥੀਂ ਸ੍ਰੀ ਵਾਹਗੁਰੂ ਜੀ ਕੀ ਫਤੇ ਗਜਾਈ। ਬਾਦ ਮੇਂ ਗੁਰੂ ਜੀ ਨੇ ਖਾਂਡੇ ਕੋ ਦਾਏ ਸੇ ਪਕੜ, ਬਚਨ ਕੀਆ ਕਿ ਇਹ ਖਾਂਡਾ ਸਰਗੁਨ ਸਰੂਪ ਸ੍ਰੀ ਮਹਾਂਕਾਲ ਨੇ ਹੇਮਕੁੰਟ ਪਰਬਤ ਸੇ ਮੁਝੇ ਬੁਲਾਇ ਕੇ ਦੀਆ ਥਾ।"

(ਸ) ਗਿਆਨੀ ਗਿਆਨ ਸਿੰਘ ਜੀ ਗਰੰਥ **"ਸ੍ਰੀ ਗੁਰੂ ਪੰਥ ਪ੍ਰਕਾਸ਼"** (ਰਚਨਾ ਕਾਲ ੧੮੮੯ ਈ:) ਪ੍ਰਕਾਸ਼ਕ ਤੇ ਸੰਪਾਦਕ ਗਿਆਨੀ ਕਿਰਪਾਲ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ, ਭਾਗ ਤੀਜਾ, ਪੰਨਾ ੧੫ ਪ ਤੇ ਲਿਖਦੇ ਹਨ—

ਆਨੰਦ ਉਚਾਰ ਅਰਦਾਸ ਕਰਿ ਕੈ ਸੁਧਾਰ,
ਅੰਮ੍ਰਿਤ ਤਿਆਰ ਗੁਰੂ ਐਸ ਬਿਧਿ ਕੀਨੋ ਹੈ।
ਪ੍ਰਥਮ ਕਰਦ ਸਾਥ ਆਪ ਗੁਰ ਨਾਥ ਲੀਓ,
ਪਾਛੇ ਆਛੇ ਆਪ ਪਾਂਚ ਸਿਖ਼ਨ ਕੋ ਦੀਨੋ ਹੈ।
ਪਾਂਚ ਪਾਂਚ ਅੰਚੁਰੀ ਪਿਲਾਈ ਫਤੇ ਬੁਲਵਾਈ,
ਤਯੋਂ ਹੀ ਫਿਰ ਸਿਰ ਪਰ ਨੈਨਨ ਪੈ ਚੀਨੋ ਹੈ।

ਉਪਰੋਕਤ ਲਿਖਤ ਅਨੁਸਾਰ ਵੀ ਅੰਮ੍ਰਿਤ ਦਾ ਬਾਟਾ ਤਿਆਰ ਹੋ ਜਾਣ ਤੋਂ ਬਾਅਦ ਦਸਮ ਗੁਰੂ ਜੀ ਨੇ ਕਰਦ ਨਾਲ ਆਪ ਹੀ ਅੰਮ੍ਰਿਤ ਛਕਿਆ ਸੀ ਅਤੇ ਫਿਰ ਪੰਜਾਂ ਸਿੱਖਾਂ ਨੂੰ ਛਕਾਇਆ ਸੀ। ਇਸ ਵਿਚ ਵੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਬਾਰੇ ਕਿਧਰੇ ਜ਼ਿਕਰ ਨਹੀਂ ਹੈ।

(ਹ) ਗਿਆਨੀ ਗਿਆਨ ਸਿੰਘ ਜੀ **"ਤਵਾਰੀਖ ਗੁਰੂ ਖਾਲਸਾ"** (ਰਚਨ ਕਾਲ ੧੮੯੧ ਈਸਵੀ) ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਦੇ ਪੰਨਾ ੮੬੦ 'ਤੇ ਲਿਖਦੇ ਹਨ—

"...ਏਨਾ ਕਹਿ ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੇ ਆਪਣੇ ਮੁਖਾਰਬਿੰਦ ਵਿਚ ਅੰਮ੍ਰਿਤ ਪਾ ਕਰ ਫੇਰ ਉਨ੍ਹਾਂ ਨੂੰ ਇਸ ਪ੍ਰਕਾਰ ਛਕਾਯਾ। ਪਹਿਲੇ ਪੰਜ ਪੰਜ ਚੁਲੇ ਛਕਾਏ, ਫੇਰ ਕੇਸ ਵਿਚ ਪਾਏ, ਪੁਨਾਂ ਨੇਤ੍ਰਾਂ ਪਰ ਛਿੜਕਾਏ। ਹਰੇਕ ਚੁਲੇ ਨਾਲ ਬੋਲ 'ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ।" ਗੁਰੂ ਜੀ ਬੁਲਾਉਂਦੇ ਗਏ।"

ਉਪਰੋਕਤ ਇਤਿਹਾਸਕ ਹਵਾਲੇ ਬਾਰੇ ਕੁਝ ਲਿਖਣ ਦੀ ਲੋੜ ਨਹੀਂ ਹੈ ਕਿਉਂ ਕਿ ਉਸ ਵਿਚ ਸਾਫ਼ ਅੱਖਰਾਂ ਵਿਚ ਹੀ ਲਿਖਿਆ ਹੈ ਕਿ ਸਤਿਗੁਰਾਂ ਨੇ ਆਪ ਹੀ ਅੰਮ੍ਰਿਤ ਤਿਆਰ

ਕਰਕੇ ਆਪ ਹੀ ਖੰਡੇ ਦੀ ਨੋਕ ਨਾਲ ਅੰਮ੍ਰਿਤ ਛਕਿਆ ਸੀ ।

(ਫ) ਅਗੇ ਅਸੀਂ ਪੁਸਤਕ "ਸੁਧਰਮ ਮਾਰਗ ਗਰੰਥ" ਦਾ ਹਵਾਲਾ ਦੇ ਰਹੇ ਹਾਂ । ਉਸ ਪੁਸਤਕ ਨੂੰ ਸੰਤ ਭੂਪ ਸਿੰਘ ਨਿਰਮਲੇ ਨੇ ਲਗ ਭਗ ੧੮੧੧ ਈਸਵੀ ਵਿਚ ਰਚਿਆ ਸੀ ਜੋ ਸੰਤ ਪੂਰਨ ਸਿੰਘ ਨੇ ੧੯੨੩ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ । ਉਸ ਅਨੁਸਾਰ ਵੀ ਗੁਰੂ ਸਾਹਿਬ ਜੀ ਨੇ ਆਪ ਹੀ ਅੰਮ੍ਰਿਤ ਛਕਿਆ ਸੀ ਭਾਵ ਪੰਜ ਸ਼ਸਤਰ ਅੰਮ੍ਰਿਤ ਵਿਚ ਭਿਉਂ ਕੇ ਮੂੰਹ ਵਿਚ ਨਿਚੋੜੇ ਫਿਰ ਕੇਸਾਂ ਵਿਚ ਆਪ ਹੀ ਅੰਮ੍ਰਿਤ ਪਾਇਆ ਅਤੇ ਸ਼ਸਤਰਾਂ ਨੂੰ ਨਮਸਕਾਰ ਕਰਕੇ ਤਖਤ ਉਪਰ ਬੈਠੇ । ਉਸ ਸਰੋਤ ਗਰੰਥ ਦੀ ਇਬਾਰਤ ਇਸ ਪ੍ਰਕਾਰ ਹੈ—

"ਤਬ ਸ੍ਰੀ ਮੁਖ ਹੁਕਮ ਦੀਆ 'ਸਤਰੁਦਰ ਕੇ ਜਲ ਕੀ ਗਾਗਰ ਭਰ ਲਿਆਵੋ' । ਸੋ ਜਲ ਲੈ ਆਏ, ਉਸ ਸਮੇਂ ਦੇਵੀ ਜੂ ਕੀ ਕਰਦ ਸਾਥ ਪਾਂਚੋ ਸ਼ਸਤਰ ਲੋਹ ਕੀ ਗਾਗਰ ਮੈਂ ਪਾਏ । ਪੰਜ ਸ਼ਸਤਰ ਨਾਮ—੧. ਕਰਦ ੨. ਚੱਕਰ ੩. ਕਟਾਰ ੪. ਤੀਰ ੫. ਸ੍ਰੀ ਸਾਹਿਬ । ਤਬ ਸ੍ਰੀ ਸਤਿਗੁਰੂ ਜੀ ਕਰਦ ਕੋ ਹਲਵਾਇਆ ਅਪਨੀ ਓਰ ਜਪੁਜੀ ਆਦਿਕ ਮੰਤ੍ਰ ਪੜਹ । ਉਸ ਸਮੇਂ 'ਰਾਮ ਕੌਰ ਖਿਤਾਬ 'ਗੁਰਬਖਸ਼ ਸਿੰਘ' ਸਿਤਾਬੀ ਮਾਤਾ ਜੀ ਕੋ ਕਹਾ ਜੋ ਸਾਹਿਬ ਪੰਥ ਰਚਨੇ ਲਾਗੇ ਹੈਂ । ਕੇਵਲ ਜਲ ਮੈਂ ਸ਼ਸਤ੍ਰ ਫੇਰਤੇ ਹੈਂ । ਪੰਥ ਤਮੋਂ ਗੁਣੀ ਹੋਇਗਾ । ਹਜੂਰ ਕੋ ਕੋਈ ਕਹਿਤਾ ਨਾਹੀਂ ਤੁਮ ਬੀਚ ਰਸ ਪਾਵੋ ।' ਤਾਂ ਮਾਤਾ ਜੀ ਨੇ ਆਪ ਪਤਾਸੇ ਗਾਗਰ ਮੈ ਡਾਰੇ । ਤਬ ਸਾਹਬ ਪ੍ਰਸੰਨ ਭਏ । ਮਾਤਾ ਜੀ ਭਲਾ ਕੀਆ ਰਸ ਪਾਇਆ ਅੰਮ੍ਰਿਤ ਤਿਆਰ ਕਰਿ ਕਰਦ ਜੁਗਤ ਪਾਂਚੋ ਸਾਸਤ੍ਰ ਆਪਣੇ ਮੁਖ ਸ਼ੋ ਨਿਚੋੜੇ,

ਉਪਰੋਕਤ ਇਤਿਹਾਸਕ ਗ੍ਰੰਥਾਂ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਦਸਮ ਪਾਤਸ਼ਾਹ ਜੀ ਨੂੰ ਅੰਮ੍ਰਿਤ ਪੰਜਾਂ ਪਿਆਰਿਆਂ ਨੂੰ ਨਹੀਂ ਛਕਾਇਆ, ਉਹਨਾਂ ਨੇ ਆਪ ਹੀ ਤਿਆਰ ਕਰਕੇ ਫਿਰ ਆਪ ਹੀ ਛਕਿਆ ਤੇ ਬਾਅਦ ਵਿਚ ਪੰਜਾਂ ਪਿਆਰਿਆਂ ਨੂੰ ਜੀਵਤ ਕਰਕੇ ਉਹਨਾਂ ਨੂੰ ਅੰਮ੍ਰਿਤ ਛਕਾਇਆ ਸੀ ।

)◻(

# ਪੀ ਕੇ ਅੰਮ੍ਰਿਤ

—ਕੋਮਲ ਸਿੰਘ 'ਕੌਮੀ'

ਕੁੰਡੀਆਂ ਮੁੱਛਾਂ ਖੁਲ੍ਹਾ ਦਾਹੜਾ,
ਹੋਣ ਕੇਸਰੀ ਸਿਰ ਦਸਤਾਰੇ,
ਪੀ ਕੇ ਅੰਮ੍ਰਿਤ ਖੰਡੇ ਦਾ
ਲਗਦੇ ਸਿੰਘ ਗੁਰੂ ਦੇ ਪਿਆਰੇ ।
ਧੰਨ-ਧੰਨ ਗੁਰੂ ਗੋਬਿੰਦ ਸਿੰਘ
ਜਿੰਨਾਂ ਗਿੱਦੜਾਂ ਸ਼ੇਰ ਬਣਾਏ ਨੇ,
ਕੱਲੇ-ਕੱਲੇ ਸਵਾ ਲੱਖ ਨਾਲ
ਮੈਦਾਨੇ ਜੰਗ ਲੜਾਏ ਨੇ,
ਵੈਰੀ ਨੂੰ ਏਹ ਪਾਉਣ ਭਾਜੜਾਂ
ਕੰਬਦੇ ਹਾਕਮ ਸਾਰੇ
ਪੀਕੇ ਅੰਮ੍ਰਿਤ ਖੰਡੇ ਦਾ......

ਗਊ ਗਰੀਬ ਦੀ ਰਖਿਆ ਕਰਨੀ
ਆਪਣਾ ਫਰਜ਼ ਨਿਭਾਉਂਦੇ ਨੇ,
ਅੰਬਰ ਵੀ ਹੈ ਕੰਬ ਉੱਠਦਾ
ਜਦ ਸਿੰਘ ਜੈਕਾਰੇ ਲਾਉਂਦੇ ਨੇ,
ਜੱਗ ਵਿਚ ਏਨ੍ਹਾਂ ਰਹਿਣਾ ਚਮਕਦੇ
ਜਿਉਂ ਅੰਬਰ ਵਿਚ ਤਾਰੇ
ਪੀਕੇ ਅੰਮ੍ਰਿਤ ਖੰਡੇ ਦਾ......

ਬਾਣੀ ਪੜ੍ਹਨੀ ਕਿਰਤ ਹੈ ਕਰਨੀ,
ਸਭ ਨੂੰ ਏਹ ਸਮਝਾਇਆ ਹੈ,
ਸੱਚ ਦੀ ਖਾਤਰ ਲੜਦੇ ਰਹਿਣਾ
ਸਭਨਾਂ ਨੂੰ ਸਿਖਾਇਆ ਹੈ,
ਜ਼ਿਉਂਦੇ ਜੀ ਨਿੱਤ ਰਹੇ ਉਹ ਮਰਦਾ
ਜੋ ਮੁਸ਼ਕਿਲ ਤੋਂ ਹਾਰੇ
ਪੀਕੇ ਅੰਮ੍ਰਿਤ ਖੰਡੇ ਦਾ ......

ਸਿੱਖੀ ਸਿਦਕ ਭਰੋਸੇ ਵਾਲਾ,
ਬੂਟਾ ਉੱਚਾ ਹੈ ਤਖਤਾ
ਖਾਲਸੇ ਵਰਗੀ ਕੌਮ ਕੋਈ ਨਾ
'ਕੋਮਲ' ਨੂੰ ਸਭ ਨੂੰ ਦੱਸਣਾ,
ਲਗਦਾ ਉਹ ਗੁਰਾਂ ਦੇ ਚਰਨੀ
ਜੋ ਕੌਮ ਤੋਂ ਆਪਾ ਵਾਰੇ
ਪੀਕੇ ਅੰਮ੍ਰਿਤ ਖੰਡੇ ਦਾ
ਲਗਦੇ ਸਿੱਖ ਗੁਰੂ ਦੇ ਖਿਆਰੇ ।

# ਕੀ ਪੰਜ ਦੇ ਪੰਜ ਪਿਆਰੇ ਸਾਹਿਬਾਨ ਉਤਰੀ ਭਾਰਤ ਦੇ ਹੀ ਵਸਨੀਕ ਸਨ ?

—ਨਿਰਵੈਰ ਸਿੰਘ ਅਰਸ਼ੀ

★ — — — — — — — — — — — ★

ਖਾਲਸਾ ਸਾਜਨਾ ਦੀ ਤ੍ਰੈ-ਸ਼ਤਾਬਦੀ ਦੇ ਅਵਸਰ 'ਤੇ ਇਹ ਅਹਿਮ ਲੇਖ ਅਸੀਂ ਮੁੜ ਪ੍ਰਕਾਸ਼ਤ ਕਰ ਰਹੇ ਹਾਂ। "ਸੱਚਖੰਡ ਪੱਤ੍ਰਿਕਾ" ਨਾਂਦੇੜ ਦੇ ਅਪਰੈਲ ੧੯੯੬ ਅੰਕ ਵਿਚ ਮੁਢਲੇ ਤੌਰ ਤੇ ਛਪਿਆ ਇਹ ਲੇਖ, ਪੱਤ੍ਰਿਕਾ ਦੇ ਵਿਦਵਾਨ ਸੰਪਾਦਕ ਸ. ਨਿਰਵੈਰ ਸਿੰਘ ਅਰਸ਼ੀ ਦੁਆਰਾ ਲਿਖਿਆ ਗਿਆ ਸੀ ਅਤੇ 'ਵਰਿਆਮ' ਦੇ ਅਪਰੈਲ-ਮਈ ੧੯੯੬ ਅੰਕ ਵਿਚ ਵੀ ਪ੍ਰਕਾਸ਼ਤ ਹੋਇਆ ਸੀ।

—ਸੰਪਾਦਕ ਵਰਿਆਮ

★ — — — — — — — — — — — ★

ਸਿੱਖ ਕੌਮ ਦਾ ਇਕ ਵੱਡਾ ਦੁਖਾਂਤ ਹੈ ਕਿ ਇਸ ਦੇ ਮਹਾਨ ਤੇ ਵਿਲੱਖਣ ਇਤਿਹਾਸ ਵਿਚ ਇਕਸਾਰਤਾ ਕਿਧਰੇ ਰੱਬ-ਸਬੱਬੀ ਹੀ ਮਿਲਦੀ ਹੈ, ਅਥਵਾ ਹਰ ਨਾਮਧਰੀਕ ਲਿਖਾਰੀ ਆਪਣੇ ਚੁੰਚ ਗਿਆਨ ਸਦਕਾ ਸਥਾਪਤ ਇਤਿਹਾਸ ਵਿਚ ਕੋਈ ਨਵਾਂਪਨ ਲਿਆਉਣ ਲਈ ਉਤਸੁਕ ਰਹਿੰਦਾ ਹੈ ਅਤੇ ਹਰ ਆਏ ਦਿਨ ਕੋਈ ਨਾ ਕੋਈ ਨਵਾਂ ਚਰਚਾ ਦਾ ਵਿਸ਼ਾ ਛੇੜ ਸਕਣ ਵਿਚ ਸਫਲ ਹੋਣ ਉਤੇ ਫੁਲਿਆ ਨਹੀਂ ਸਮਾਂਦਾ। ਭਲਾ ਅਜਿਹੀਆਂ ਲੱਭਤਾਂ ਦੇ ਫਲਸਰੂਪ 'ਮਹਾਨ ਵਿਦਵਾਨ' ਦੀ ਪਦਵੀ ਜਾਂ ਡਾਕਟਰੇਟ ਦੀ ਉਪਾਧੀ ਦੇ ਉਮੀਦਵਾਰ ਨੂੰ ਕੋਈ ਪੁਛੇ ਕਿ ਕੀ ਇਤਿਹਾਸ ਦਾ ਰੂਪ ਅਤੇ ਨਖ-ਸ਼ਿਖ ਵਿਗਾੜਨਾ ਹੀ ਕੌਮ ਜਾਂ ਸਾਹਿਤ ਦੀ ਸੇਵਾ ਹੁੰਦੀ ਹੈ ?

ਅਜੇ ਤਾਂ ਇਹ ਸ਼ੰਕੇ ਹੀ ਨਵਿਰਤ ਨਹੀਂ ਸੀ ਹੋ ਸਕੇ ਕਿ ਗੁਰੂ ਨਾਨਕ ਸਾਹਿਬ ਦਾ ਅਵਤਾਰ ਕੱਤਕ ਮਹੀਨੇ ਦਾ ਹੈ ਜਾਂ ਵੈਸਾਖ ਦਾ, ਗੁਰੂ ਅਰਜਨ ਪਾਤਸ਼ਾਹ ਆਪ ਰਾਵੀ ਦੇ ਜਲ ਵਿਚ ਲੀਨ ਹੋਏ ਕਿ ਰੋੜ੍ਹੇ ਗਏ, ਕਲਗੀਧਰ ਪਿਤਾ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਤੰਬੂ ਵਿਚ ਬੱਕਰੇ ਝਟਕਾਏ ਕਿ ਸਿੱਖ, ਅਤੇ ਨਾਂਦੇੜ ਵਿਖੇ ਆਪ ਜੋਤੀ-ਜੋਤ ਸਮਾਏ ਕਿ ਘੋੜੇ ਉਤੇ ਪਲਾਕੀ ਮਾਰ ਅਸਮਾਨੀ ਉਡ ਗਏ ਜਾਂ ਕਿ ਨਾਮਧਾਰੀ ਵੀਰਾਂ ਦੀ ਧਾਰਨਾ ਮੁਜਬ ਮੁੜ ਪੰਜਾਬ ਆ ਗਏ ਅਤੇ ਬਾਕੀ ਆਯੂ ਨਾਭੇ ਰਹੇ ? ਬਲਕਿ ਸਾਡੇ ਨਵੇਂ ਇਤਿਹਾਸਕਾਰਾਂ ਨੇ ਤਾਂ ਅਜਿਹੀਆਂ ਖੋਜਾਂ ਆਰੰਭ ਕਰ ਦਿਤੀਆਂ ਹਨ ਜੋ ਸਿਧ ਕਰ ਸਕਣ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਮੇਂ 'ਭਾਈ ਬਾਲਾ' ਨਾਮ ਦਾ ਕੋਈ ਵਿਅਕਤੀ ਹੀ ਨਹੀਂ ਹੋਇਆ, ਜਾਂ —ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਪੰਚਮ ਪਾਤਸ਼ਾਹ ਜੀ ਨੇ ਸਾਈਂ ਮੀਆਂ ਮੀਰ ਜੀ ਪਾਸੋਂ ਨਾ ਰਖਵਾ ਕੇ ਖੁਦ ਆਪ ਰੱਖੀ ਸੀ ਜਾਂ ਕਿਸੇ ਤੀਸਰੇ ਵਿਅਕਤੀ ਪਾਸੋਂ ਰਖਵਾਈ ਸੀ।

ਉਪ੍ਰੋਕਤ ਭਾਂਤ ਦੇ ਸਕਾਲਰਾਂ ਤੋਂ ਇਲਾਵਾ ਕੁਝ ਖੋਜੀ ਅਜਿਹੇ ਵੀ ਮਿਲਦੇ ਹਨ ਜੋ ਇਤਿਹਾਸ ਨੂੰ ਕਾਣੀ ਵੰਡ ਕਰਦੇ ਹੋਏ ਜ਼ਾਤ-ਪਾਤ ਅਤੇ ਇਲਾਕਾ-ਪ੍ਰਸਤੀ ਦੇ ਜਿੱਲ੍ਹਣ ਵਿਚ ਜਾ ਖੁੱਭਦੇ ਹਨ ਅਤੇ ਜਿਧਰੋਂ ਕਿਧਰੋਂ ਵੀ ਤੀਰ ਤੁੱਕਾ ਮਾਰਕੇ ਇਤਿਹਾਸਕ ਸ਼ਖਸੀਅਤਾਂ ਨੂੰ ਇਕ ਵਿਸ਼ੇਸ਼ ਵਰਗ, ਜ਼ਾਤ ਜਾਂ ਇਲਾਕੇ ਨਾਲ ਜੋੜਨ ਦਾ ਤਰੱਦਦ ਕਰਦੇ ਹਨ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਲੱਖ ਯਤਨ ਕੀਤਿਆਂ ਵੀ ਅਸਲੀਅਤ ਲੱਭਣੀ ਇਕ ਬਿਖਮ ਸਮੱਸਿਆ ਬਣੀ ਰਹਿ ਜਾਂਦੀ ਹੈ।

ਮਿਸਾਲ ਵਜੋਂ ਭਾਈ ਮਨੀ ਸਿੰਘ ਜੀ ਸ਼ਹੀਦ ਨੂੰ ਗਿਆਨੀ ਗਿਆਨ ਸਿੰਘ ਜੀ 'ਦੁਲਟ ਜੱਟ', ਗਿਆਨੀ ਗਰਜਾ ਸਿੰਘ ਜੀ 'ਪੁਆਰ ਰਾਜਪੂਤ' ਅਤੇ ਭਾਈ ਕੇਸਰ ਸਿੰਘ ਜੀ ਛਿੱਬਰ 'ਕੰਬੋ ਜ਼ਾਤੀ' ਦੇ ਲਿਖ ਰਹੇ ਹਨ। ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਕੁਝ ਇਤਿਹਾਸਕਾਰ ਲਾਹੌਰ ਪਰਗਣੇ ਦੇ ਪਿੰਡ ਪਹੂਵਿੰਡ ਦੇ ਵਾਸੀ ਅਤੇ ਮਲਵਈ ਇਤਿਹਾਸਕਾਰ ਜ਼ਿਲਾ ਲੁਧਿਆਣਾ ਦੇ ਪਿੰਡ ਗੁਰਮ ਦਾ ਦਾ ਵਾਸੀ ਦੱਸ ਰਹੇ ਹਨ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ ਨਗਰ ਕੋਈ ਇਕ ਕਿਤਾਬ ਗੁਜਰਾਂਵਾਲਾ (ਪਾਕਿਸਤਾਨ) ਦੱਸ ਰਹੀ ਹੈ ਤਾਂ ਕੋਈ ਹੋਰ ਸਰਵੇ ਪੁਸਤਕ ਬਡਰੁਖਾਂ (ਜ਼ਿਲਾ ਸੰਗਰੂਰ—ਪੰਜਾਬ) ਨੂੰ ਇਹ ਮਾਣ ਦੇ ਰਹੀ ਹੈ।

ਇੰਞ ਹੀ ਬਾਵਾ ਪ੍ਰੇਮ ਸਿੰਘ ਜੀ ਹੋਤੀ ਆਦਿ ਪ੍ਰਸਿਧ ਇਤਿਹਾਸਕਾਰਾਂ ਨੇ ਬਾਂਗਰ ਇਲਾਕੇ ਦੇ ਸ਼ੀਹਾਂ ਪਿੰਡ ਨੂੰ

ਅਕਾਲੀ ਬਾਬਾ ਫੂਲਾ ਸਿੰਘ ਜੀ ਦਾ ਜਨਮ ਨਗਰ ਲਿਖਿਆ ਹੈ ਜਦੋਂਕਿ ਸਵ: ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ (ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ) ਆਯੂ ਪਰਿਅੰਤ ਅਕਾਲੀ ਜੀ ਨੂੰ ਆਪਣੇ ਪਿੰਡ ਅਜਨੋਹੇ ਦੇ ਵਸਨੀਕ ਦੱਸਦੇ ਰਹੇ। ਇਕ ਸਮੇਂ ਸ੍ਰੀ ਹਜ਼ੂਰ ਸਾਹਿਬ ਫੇਰੀ ਦੌਰਾਨ ਆਪ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਬੜੇ ਮਾਣ ਨਾਲ ਕਿਹਾ ਸੀ ਕਿ ਅਜਨੋਹਾ ਹੀ ਇਕ ਐਸਾ ਪਿੰਡ ਹੈ ਜਿਸ ਨੇ ਪੰਥ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਦੋ ਜਥੇਦਾਰ ਦਿਤੇ।

ਠੀਕ ਇਵੇਂ ਹੀ ਪਰਮ ਪੂਜਨੀਕ ਪੰਜ ਪਿਆਰੇ ਸਾਹਿਬਾਨ ਸਬੰਧੀ ਵੀ ਕੁਝ ਅਜਿਹੀ ਹੀ ਧਾਰਨਾ ਕੁਝ ਇਕ ਸੰਸਥਾਵਾਂ, ਸਕਾਲਰਾਂ ਅਤੇ ਵਿਅਕਤੀਆਂ ਵਲੋਂ ਗਾਹੇ-ਬਗਾਹੇ ਪ੍ਰਚਾਰੀ ਜਾ ਰਹੀ ਹੈ।

ਇਕ ਠੋਸ ਇਤਿਹਾਸਕ ਸੱਚਾਈ ਹੈ ਕਿ ਜਦੋਂ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਸ੍ਰੀ ਆਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਾਜਨਾ ਕਰਨ ਪੂਰਵ ਨੰਗੀ ਤਲਵਾਰ ਧੂਹ ਕੇ ਪੰਜ ਸਿਰਾਂ ਦੀ ਮੰਗ ਕੀਤੀ ਸੀ, ਤਾਂ ਸੀਸ ਤਲੀ ਤੇ ਧਰ ਕੇ ਸਾਹਵੇਂ ਨਿਤਰਨ ਵਾਲੇ ਪੰਜੇ ਸੂਰਮੇ ਵਖੋ ਵਖ ਜਾਤਾਂ ਅਤੇ ਭਾਰਤ ਦੇ ਵਖੋ ਵਖ ਪ੍ਰਾਂਤਾਂ ਨਾਲ ਸਬੰਧਤ ਸਨ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਕੇ ਪੰਜਾ ਪਿਆਰਿਆਂ ਦਾ ਰੁਤਬਾ ਦਿਤਾ। ਪਿਆਰੇ ਭਾਈ ਦਇਆ ਸਿੰਘ ਜੀ ਲਾਹੌਰ ਦੇ ਰਹਿਣ ਵਾਲੇ ਸਨ, ਭਾਈ ਧਰਮ ਸਿੰਘ ਜੀ ਦਿੱਲੀ ਨਜ਼ਦੀਕ ਹਸਤਨਾਪੁਰ ਦੇ ਨਿਵਾਸੀ ਸਨ, ਭਾਈ ਹਿੰਮਤ ਸਿੰਘ ਜੀ ਜਗਨਨਾਥਪੁਰੀ ਦੇ ਵਸਨੀਕ ਸਨ ਜਦੋਂਕਿ ਭਾਈ ਸਾਹਿਬ ਸਿੰਘ ਜੀ ਤੇ ਭਾਈ ਮੁਹਕਮ ਸਿੰਘ ਜੀ ਕ੍ਰਮਵਾਰ ਬਿਦਰ ਅਤੇ ਦਵਾਰਕਾ ਨਗਰੀ ਦੇ ਰਹਿਣ ਵਾਲੇ ਸਨ। ਪ੍ਰੰਤੂ ਆਧੁਨਿਕ ਖੋਜੀ ਇਹ ਗੱਲ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਹੈ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਦਸਵੇਂ ਪਾਤਸ਼ਾਹ ਦੇ ਸਮੇਂ ਤੀਕ ਗੁਰੂ ਨਾਨਕ ਸਾਹਿਬ ਦਾ ਲਾਇਆ ਸਿੱਖੀ ਦਾ ਬੂਟਾ ਭਾਰਤ ਦੇ ਧੁਰ ਦੱਖਣੀ ਇਲਾਕਿਆਂ ਅਰਥਾਤ ਬਿਦਰ ਤੇ ਜਗਨਨਾਥਪੁਰੀ ਤੀਕ ਫੈਲਰ ਚੁਕਾ ਹੋਵੇ ਅਤੇ ਸ੍ਰੀ ਦਸਮੇਸ਼ ਪਿਤਾ ਜੀ ਵਲੋਂ ਵੈਸਾਖੀ ਸਮੇਂ ਬੁਲਾਏ ਵਿਸ਼ੇਸ਼ ਇਕੱਠ ਸਮੇਂ ਇਥੋਂ ਤਕ ਦੀਆਂ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਪਰਸਨ ਲਈ ਸ੍ਰੀ ਆਨੰਦਪੁਰ ਸਾਹਿਬ ਹਾਜ਼ਰ ਹੋ ਗਈਆਂ ਹੋਣ।

ਕਈ ਵੇਰ ਉਹ ਇਥੋਂ ਤਕ ਤਾਂ ਮੰਨ ਜਾਂਦੇ ਹਨ ਕਿ ਚੂੰਕਿ ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਵਿਸ਼ਵ-ਵਿਆਪੀ ਸੀ ਤੇ ਆਪ ਨੇ ਪੰਜਾਂ ਉਦਾਸੀਆਂ ਵਿਚ ਜਗਤ ਕਲਿਆਣ ਹਿਤ ਮਹਾਨ ਦੌਰੇ ਕੀਤੇ ਅਤੇ ਬਾਕੀ ਗੁਰੂ ਸਾਹਿਬਾਨ ਨੇ ਵੀ ਪ੍ਰਚਾਰ ਕਾਰਜਾਂ ਨੂੰ ਨਿਰੰਤਰ ਜਾਰੀ ਰੱਖਿਆ, । ਸੋ ਹੋ ਸਕਦਾ ਹੈ ਕਿ ਦਸਵੇਂ ਪਾਤਸ਼ਾਹ ਦੇ ਸਮੇਂ ਤੀਕ ਦੂਰ ਦੂਰ ਪ੍ਰਦੇਸਾਂ ਦੀਆਂ ਸੰਗਤਾਂ ਗੁਰੂ ਦਰਸ਼ਨਾਂ ਲਈ ਹਾਜ਼ਰ ਹੋਣ ਲਗ ਪਈਆਂ ਹੋਣ, ਪ੍ਰੰਤੂ ਉਨ੍ਹਾਂ ਦੀ ਢੁੱਚਰ ਹੈ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਸ੍ਰੀ ਕਲਗੀਧਰ ਪਿਤਾ ਜੀ ਵਲੋਂ ਸਿਰਾਂ ਦੀ ਮੰਗ ਕਰਨ ਉਤੇ ਪੰਜਾਬੋਂ ਬਾਹਰ ਦੇ ਪ੍ਰੇਮੀ ਸਿੱਖ ਤਾਂ ਨਿੱਤਰਦੇ ਚਲੇ ਆਣ ਅਤੇ ਪੰਜਾਬ ਦੀ ਬਹਾਦਰ ਸ਼ਰੇਣੀ ਮਹਿਜ਼ ਦਰਸ਼ਕ ਬਣਕੇ ਇਨ੍ਹਾਂ ਦੇ ਮੂੰਹ ਵੇਖਦਾ ਰਹੀ ਹੋਵੇ— ਇਹ ਕਦੇ ਹੋ ਹੀ ਨਹੀਂ ਸਕਦਾ ਕਿ ਪੰਜਾਬੀਆਂ ਨੂੰ ਪਛਾੜਕੇ ਦੂਜੇ ਪ੍ਰਾਂਤਾਂ ਵਾਲੇ ਨੰਬਰ ਲੈ ਜਾਣ।

ਸੋ ਇਨ੍ਹਾਂ ਪਖਪਾਤੀ ਤੇ ਇਲਾਕਾ-ਪ੍ਰਸਤ ਲਿਖਾਰੀਆਂ ਨੇ ਆਪਣੇ ਇਤਿਹਾਸਾਂ ਵਿਚ ਪੰਜੇ ਪਿਆਰੇ ਹੀ ਪੰਜਾਬ ਦੇ ਬਣਾ ਧਰੇ ਹਨ। ਮਿਸਾਲ ਵਜੋਂ ਪਟਿਆਲਾ ਦੇ ਇਕ ਐਮ. ਏ. ਐਲ.ਐਲ.ਬੀ. ਲਿਖਾਰੀ ਜੀ, ਜੋ ਭਾਸ਼ਾ ਵਿਭਾਗ ਪੰਜਾਬ ਵਿਚ ਇਕ ਉਚ ਅਹੁਦੇ ਉਤੇ ਤੈਨਾਤ ਹਨ, ਦਸ ਗੁਰੂ ਸਾਹਿਬਾਨ ਦਾ ਜੀਵਨ ਬਿਉਰਾ ਭਾਰੀ ਗਿਣਤੀ ਵਿਚ ਆਰਟ ਤੇ ਦੂਜੇ ਕੀਮਤੀ ਪੇਪਰ ਉਤੇ ਛਾਪ ਤੇ ਛਪਵਾ ਕੇ ਦੇਸ ਪ੍ਰਦੇਸ ਦੀਆਂ ਸੰਗਤਾਂ ਤੀਕ ਪਹੁੰਚਾਉਣ ਦਾ ਪਰਉਪਕਾਰ ਕਰ ਰਹੇ ਹਨ, ਪ੍ਰੰਤੂ ਇਸ ਬਿਉਰੇ ਵਿਚ ਪੰਜਾਂ ਪਿਆਰਿਆਂ ਦੀ ਵਸਨੀਕਤਾ ਵਿਚ ਜ਼ਮੀਨ ਅਸਮਾਨ ਦਾ ਫਰਕ ਪਾ ਦਿਤਾ ਹੈ—ਨਾ ਜਾਣੇ ਕਿਉਂ? ਭਾਈ ਦਇਆ ਸਿੰਘ ਜੀ ਤਾਂ ਭਾਵੇਂ ਲਾਹੌਰ ਦੇ ਹੀ ਰਹਿਣ ਦਿਤੇ ਹਨ, ਪ੍ਰੰਤੂ ਭਾਈ ਧਰਮ ਸਿੰਘ ਜੀ ਨੂੰ ਹਸਤਨਾਪੁਰ ਦੀ ਥਾਂ ਸਹਾਰਨਪੁਰ ਦੇ ਬਣਾ ਦਿਤਾ ਹੈ, ਭਾਈ ਹਿੰਮਤ ਸਿੰਘ ਜੀ ਨੂੰ ਜਗਨਨਾਥਪੁਰੀ ਦੀ ਥਾਂ ਸਰਹੰਦ ਲਾਗਲੇ ਪਿੰਡ ਸੰਗਤਪੁਰੇ ਦਾ ਵਾਸੀ ਦਸਿਆ ਹੈ। ਇਜ ਹੀ ਭਾਈ ਸਾਹਿਬ ਸਿੰਘ ਜੀ ਨੂੰ ਕਰਨਾਟਕ ਪ੍ਰਾਂਤ ਦੇ ਬਿਦਰ ਦੀ ਥਾਂ ਹੁਸ਼ਿਆਰਪੁਰ ਜ਼ਿਲੇ ਦੇ ਪਿੰਡ ਨੰਗਲ ਸ਼ਹੀਦਾਂ ਦਾ ਵਸਨੀਕ ਦਸਿਆ ਗਿਆ ਹੈ ਅਤੇ ਪੰਜਵੇਂ ਪਿਆਰੇ ਭਾਈ ਮੋਹਕਮ ਸਿੰਘ ਜੀ, ਜੋ ਦਵਾਰਕਾ ਦੇ ਸਨ, ਨੂੰ ਅੰਬਾਲੇ ਨਜ਼ਦੀਕ ਬੂੜੀਆਂ ਪਿੰਡ ਦੇ ਵਾਸੀ ਬਣਾ ਦਿਤਾ ਹੈ।

ਜ਼ਰਾ ਠੰਢੇ ਦਿਲ ਨਾਲ ਵਿਚਾਰੀਏ ਤਾਂ ਉਪ੍ਰੋਕਤ ਭਾਂਤ ਦੀ ਨਵੀਂ ਤੇ ਨਿਰਾਲੀ ਖੋਜਦੇ ਚਿੱਠੇ ਛਾਪ ਛਾਪ ਕੇ

ਦੁਨੀਆਂ ਭਰ ਵਿਚ ਵੰਡਣੋਂ ਸਿੱਖ ਇਤਿਹਾਸ ਦੀ ਸੇਵਾ ਨਹੀਂ ਬਲਕਿ ਕੁਸੇਵਾ ਹੀ ਗਿਣੀ ਜਾਵੇਗੀ। ਵਧੇਰੇ ਕਮਾਲ ਦੀ ਗੱਲ ਇਹ ਹੈ ਕਿ ਬਿਤ੍ਰੇਰੇ ਦੀਆਂ ਪਹਿਲੀਆਂ ਛਪਾ ਵਿਚ ਪੰਜ ਪਿਆਰਿਆਂ ਨੂੰ ਜਗਨਨਾਥਪੁਰੀ, ਬਿਦਰ ਤੇ ਦਵਾਰਕਾ ਆਦਿ ਦਾ ਹੀ ਦਸਿਆ ਜਾਂਦਾ ਰਿਹਾ ਹੈ।

ਵਡੇ ਸ਼ੋਕ ਦੀ ਗੱਲ ਹੈ ਕਿ ਪੰਥ ਦੀ ਸਰਵ ਉੱਚ ਧਾਰਮਕ ਸੰਸਥਾ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜਿਸ ਨੇ ਮਹਾਨ ਸਿੱਖ ਇਤਿਹਾਸ ਦਾ ਨਖਸ਼ਿਖ ਵਿਗਾੜਨ ਵਾਲਿਆਂ ਨੂੰ ਲਗਾਮ ਦੇਣੀ ਸੀ — ਹੀ ਉਪ੍ਰੋਕਤ ਭਾਂਤ ਦੀ ਖੋਜ ਕਰਨ ਵਾਲੇ ਮਹਾਰਥੀਆਂ ਦੀ ਸਰਪ੍ਰਸਤੀ ਕਰ ਰਹੀ ਹੈ। ਤਿੰਨ ਸਾਲ ਪੂਰਵ ਪ੍ਰਾਪਤ ਇਕ ਸੂਚਨਾ ਮੁਤਾਬਕ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਖੋਜ ਬੋਰਡ ਵਲੋਂ ਪ੍ਰਵਾਨਗੀ ਦਾ ਠੱਪਾ ਲੱਗਣ ਉਪਰੰਤ ਪੰਜ ਪਿਆਰਿਆਂ ਨੂੰ ਉਤਰੀ ਭਾਰਤ ਦਾ ਵਾਸੀ ਬਨਾਣ ਵਾਲੇ ਬਿਉਰੇ ਦੀਆਂ ਉਦੋਂ ਤੀਕ ਤਿੰਨ ਲੱਖ ਤੋਂ ਵਧ ਕਾਪੀਆਂ ਛਾਪ ਕੇ ਵੰਡੀਆਂ ਜਾ ਚੁਕੀਆਂ ਸਨ। ਅਤੇ ਅੱਜ ਤਾਂ ਪੰਜ ਲੱਖ ਦਾ ਟੀਚਾ ਵੀ ਸਹਿਜੇ ਹੀ ਪਾਰ ਹੋ ਚੁਕਾ ਹੋਵੇਗਾ।

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸਕੂਲਾਂ ਦੇ ਵਿਦਿਆਰਥੀਆਂ ਲਈ ਪ੍ਰੋ. ਕਰਤਾਰ ਸਿੰਘ ਐਮ.ਏ. ਲਿਖਤ ਧਰਮ ਪੋਥੀਆਂ ਲੰਬੇ ਅਰਸੇ ਤੋਂ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਧਰਮ ਪੋਥੀ ਨੰਬਰ ੭-੮ (ਜਿਸਦੀ ਪਹਿਲੀ ਐਡੀਸ਼ਨ ੧੯੫੭ ਵਿਚ ਛਪੀ) ਅਤੇ ਧਰਮ ਪੋਥੀ ਨੰਬਰ ੫ (ਜਿਸਦੀ ਅੱਠਵੀਂ ਐਡੀਸ਼ਨ ੧੯੮੦ ਵਿਚ ਛਪੀ) ਵਿਚ ਪੰਜ ਪਿਆਰਿਆਂ ਦੇ ਜੀਵਨ ਸਬੰਧੀ ਵੱਖਰੇ ਅਧਿਆਏ ਦਿਤੇ ਗਏ ਹਨ ਅਤੇ ਇਨ੍ਹਾਂ ਵਿਚ ਭਾਈ ਦਇਆ ਸਿੰਘ ਜੀ ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਸਾਹਿਬ ਸਿੰਘ ਜੀ ਅਤੇ ਭਾਈ ਮੋਹਕਮ ਸਿੰਘ ਜੀ ਕ੍ਰਮਵਾਰ ਲਾਹੌਰ, ਹਸਤਨਾਪੁਰ, ਜਗਨਨਾਥਪੁਰੀ, ਬਿਦਰ ਅਤੇ ਦਵਾਰਕਾ ਦੇ ਹੀ ਦੱਸੇ ਗਏ ਹਨ। ਇਸੇ ਪ੍ਰਕਾਰ ਸ਼ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਸਚਿੱਤਰ ਖਾਲਸਾ ਡਾਇਰੀ (੧੯੭੪-੭੫) ਵਿਚ ਵੀ ਪੰਜ ਪਿਆਰਿਆਂ ਦੀ ਵਸਨੀਕਤਾ ਧਰਮ ਪੋਥੀਆਂ ਵਾਲੀ ਹੀ ਦਰਸਾਈ ਗਈ ਹੈ।

ਆਓ, ਹੁਣ ਜ਼ਰਾ ਇਸ ਸ਼ਰੋਮਣੀ ਸੰਸਥਾ ਦੀ ਨਿਰਾਲੀ ਖੋਜ ਦਾ ਚਿੱਠਾ ਵੀ ਵਾਚੀਏ। ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਪਿਛਲੇ ੫੦ ਕੁ ਸਾਲਾਂ ਤੋਂ ਇਕ ਧਾਰਮਕ ਮਾਸਕ ਰਿਸਾਲਾ 'ਗੁਰਦੁਆਰਾ ਗਜ਼ਟ' ਨਿਯਮਤ ਰੂਪ ਵਿਚ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਪਰਚੇ ਵਿਚ ਸਬੰਧਤ ਮਹੀਨੇ ਦੀਆਂ ਇਤਿਹਾਸਕ ਘਟਨਾਵਾਂ ਉਤੇ ਅਧਾਰਤ "ਇਤਿਹਾਸਕ ਦ੍ਰਿਸ਼ਟੀ ਤੋਂ ਕਿਸੇ ਹੱਦ ਤੀਕ ਇਕ ਸਾਂਭਣਯੋਗ ਸੌਗਾਤ ਹੁੰਦਾ ਹੈ। ਮੈਂ ਪੰਜ ਪਿਆਰਿਆਂ ਦੀ ਵਸਨੀਕਤਾ ਦੀ ਪੁਸ਼ਟੀ ਲਈ ਪਿਛਲੇ ਵੀਹ ਕੁ ਸਾਲਾਂ ਦੇ 'ਗੁਰਦੁਆਰਾ ਗਜ਼ਟ' ਵਾਚੇ ਤਾਂ ਕੁਝ ਅਨੋਖੇ ਹੀ ਪ੍ਰਮਾਣ ਹੱਥ ਲੱਗੇ। ਮਿਸਾਲ ਵਜੋਂ ਅਗਸਤ ੧੯੬੬ ਦੇ ਗੁਰਦੁਆਰਾ ਗਜ਼ਟ ਵਿਚ ਭਾਈ ਦਇਆ ਸਿੰਘ ਜੀ ਦਾ ਜਨਮ ਲਾਹੌਰ ਦੀ ਥਾਂ ਪਿੰਡ ਡੱਲੇ ਵਿਖੇ ਸੁੱਧੇ ਖੱਤਰੀ ਦੇ ਘਰ ਦਾ ਲਿਖਿਆ ਹੈ। ੧੯੭੭-੭੮ ਵਿਚ 'ਸੁੱਧਾ ਖੱਤਰੀ' 'ਸੰਧੂ ਖੱਤਰੀ' ਬਣ ਗਿਆ, ੧੯੮੨ ਤੋਂ ਕੇਵਲ 'ਖੱਤਰੀ' ਰਹਿ ਗਿਆ, ਪ੍ਰੰਤੂ ਪਿੰਡ 'ਡੱਲਾ' ਹੀ ਰਿਹਾ। ਹੁਣ ਖੋਜ ਕਰਨ ਵਾਲੀ ਗੱਲ ਇਹ ਰਹਿ ਗਈ ਹੈ ਕਿ ਪਿੰਡ ਡੱਲਾ ਪੰਜਾਬ ਦੇ ਕਿਸ ਜ਼ਿਲੇ ਨਾਲ ਸਬੰਧਤ ਹੈ — ਸ਼ਾਇਦ ਅਗਲੇ ਕੁਝ ਸਾਲਾਂ ਵਿਚ ਇਹ ਖੋਜ ਵੀ ਮੁਕੰਮਲ ਹੋ ਜਾਵੇ।

ਹਸਤਨਾਪੁਰ ਨਿਵਾਸੀ ਭਾਈ ਧਰਮ ਸਿੰਘ ਜੀ ਨੂੰ ਗੁਰਦੁਆਰਾ ਗਜ਼ਟ ਦੇ ਅਕਤੂਬਰ ੬੬ ਦੇ ਪਰਚੇ ਵਿਚ ਜਟਵਾੜਾ (ਜ਼ਿਲਾ ਸਹਾਰਨਪੁਰ) ਦੇ ਦਸਿਆ ਗਿਆ ਹੈ ਅਤੇ ਹੁਣ ਤਕ ਇਹੋ ਧਾਰਨਾ ਚਲੀ ਆ ਰਹੀ ਹੈ। ਜਗਨਨਾਥਪੁਰੀ ਨਿਵਾਸੀ ਭਾਈ ਹਿੰਮਤ ਸਿੰਘ ਜੀ ਨੂੰ ਜਨਵਰੀ ੧੯੭੧ ਦੇ ਗੁ: ਗਜ਼ਟ ਵਿਚ ਪਟਿਆਲਾ ਰਾਜ ਦੇ ਪਿੰਡ ਸੰਗਤ-ਪੁਰਾ ਨਾਲ ਜੋੜਿਆ ਗਿਆ ਹੈ ਅਤੇ ਅੱਜ ਤੀਕ ਇਹ ਵੇਰਵਾ ਇੰਜ ਹੀ ਛਪਦਾ ਆ ਰਿਹਾ ਹੈ। ਬਿਦਰ ਨਿਵਾਸੀ ਭਾਈ ਸਾਹਿਬ ਸਿੰਘ ਜੀ ਦਾ ਜਨਮ ਜੂਨ ੧੯੬੬ ਦੇ ਗੁ: ਗਜ਼ਟ ਵਿਚ ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਨੰਗਲ ਸ਼ਹੀਦਾਂ ਦਾ ਦਸਿਆ ਗਿਆ ਹੈ ਅਤੇ ਇਹ ਵੀ ਅੰਕਤ ਹੈ ਕਿ ਇਨ੍ਹਾਂ ਦੀ ਸੰਤਾਨ ਦੇ ਲੋਕ ਨੰਗਲ ਸ਼ਹੀਦਾਂ ਵਿਚ ਵਸਦੇ ਹਨ। ਜੂਨ ੧੯੮੩ ਤਕ ਦੇ ਗੁਰਦੁਆਰਾ ਗਜ਼ਟ ਇਹੋ ਲਿਖਦੇ ਚਲੇ ਆ ਰਹੇ ਹਨ।

ਗੁ: ਗਜ਼ਟ ਦੇ ਮਈ ੧੯੬੭ ਦੇ ਅੰਕ ਵਿਚ ਦਵਾਰਕਾ ਵਾਸੀ ਭਾਈ ਮੋਹਕਮ ਸਿੰਘ ਜੀ ਨੂੰ ਪਿੰਡ ਬੂੜੀਆ (ਜ਼ਿਲਾ ਅੰਬਾਲਾ) ਵਿਚ ਜਨਮੇ ਦਸਿਆ ਗਿਆ ਹੈ ਅਤੇ ਇਹ ਵੀ ਦਰਸਾਇਆ ਗਿਆ ਹੈ ਕਿ ਕਵੀਰਾਜ ਭਾਈ ਸੰਤੋਖ ਸਿੰਘ ਜੀ ਕਰਤਾ 'ਗੁਰਪ੍ਰਤਾਪ ਸੂਰਜ ਗਰੰਥ' ਇਨ੍ਹਾਂ ਦੇ ਹੀ ਵੰਸ਼ ਵਿਚੋਂ ਸਨ। ਮਈ ੧੯੮੪ ਤਕ ਗੁ: ਗਜ਼ਟ

ਇੰਜ ਹੀ ਲਿਖਦਾ ਰਿਹਾ, ਪ੍ਰੰਤੂ 'ਦੇਰ ਆਇਦ—ਦਰੁਸਤ ਆਇਦ' ਅਨੁਸਾਰ ਮਈ ੧੯੭੫ ਤੋਂ ਆਪ ਦਾ ਜਨਮ ਪਿੰਡ ਬੂੜੀਆ (ਅੰਬਾਲਾ) ਤੋਂ ਬਦਲਕੇ ਦਵਾਰਕਾ ਦਾ ਕਰ ਦਿਤਾ ਗਿਆ ਹੈ ਅਤੇ ਆਪ ਦੀ ਭਾਈ ਸੰਤੋਖ ਸਿੰਘ ਜੀ ਦੇ ਪੂਰਵਜ ਹੋਣ ਵਾਲੀ ਗੱਲ ਵੀ ਕੱਟ ਦਿਤੀ ਗਈ ਹੈ। ਅੱਜ ਤੀਕ ਤਾਂ ਇਹ ਵੇਰਵਾ ਇੰਜ ਹੀ ਆ ਰਿਹਾ ਹੈ—ਅੱਗੋਂ ਬਾਰੇ ਗੁਰੂ ਮਹਾਰਾਜ ਜਾਣੇ।

ਸ੍ਰੀ ਦਸਮੇਸ਼ ਪਿਤਾ ਜੀ ਦੇ ਜੋਤੀ-ਜੋਤ ਸਮਾਉਣ ਤੋਂ ਕਰੀਬ ੪੩ ਵਰ੍ਹੇ ਬਾਦ ਲਿਖਿਆ ਗਿਆ ਗਰੰਥ 'ਗੁਰ ਬਿਲਾਸ ਪਾਤਸ਼ਾਹੀ ੧੦' (ਕ੍ਰਿਤ ਭਾਈ ਕੋਇਰ ਸਿੰਘ ਜੀ), 'ਸ੍ਰੀ ਗੁਰੂ ਪੰਥ ਪ੍ਰਕਾਸ਼' (ਕ੍ਰਿਤ ਭਾਈ ਰਤਨ ਸਿੰਘ ਜੀ ਭੰਗੂ) ਅਤੇ 'ਗੁਰਪ੍ਰਤਾਪ ਸੂਰਜ' (ਕ੍ਰਿਤ ਭਾਈ ਸੰਤੋਖ ਸਿੰਘ ਜੀ) ਆਦਿ ਪ੍ਰਮਾਣੀਕ ਗਰੰਥਾਂ ਵਿਚ ਪੰਜ ਪਿਆਰੇ ਲਾਹੌਰ, ਹਸਤਨਾਪੁਰ, ਜਗਨਨਾਥਪੁਰੀ, ਬਿਦਰ ਅਤੇ ਦਵਾਰਕਾ ਦੇ ਹੀ ਲਿਖੇ ਮਿਲਦੇ ਹਨ। ਇਹ ਤਾਂ ਬਾਦ ਵਿਚ ਪਤਾ ਨਹੀਂ ਕਿਸ ਖੋਜ ਦੇ ਅਧਾਰ ਉਤੇ ਭਾਈ ਠਾਕੁਰ ਸਿੰਘ ਨਾਮਕ ਇਕ ਗਿਆਨੀ ਜੀ ਨੇ 'ਗੁਰਦੁਆਰਾ ਦਰਸ਼ਨ' ਨਾਮੀ ਪੁਸਤਕ ਵਿਚ ਇਨ੍ਹਾਂ ਨੂੰ ਪਿੰਡ ਡੱਲਾ, ਜਟਵਾੜਾ, ਸੰਗਤਪੁਰ (ਪਟਿਆਲਾ), ਨੰਗਲ ਸ਼ਹੀਦਾਂ (ਹੁਸ਼ਿਆਰਪੁਰ) ਅਤੇ ਬੂੜੀਆ (ਅੰਬਾਲਾ) ਦੇ ਬਣਾ ਦਿਤਾ ਅਤੇ ਗਿ: ਠਾਕਰ ਸਿੰਘ ਜੀ ਦੀ ਪੁਸਤਕ ਨੂੰ ਅਧਾਰ ਬਣਾ ਕੇ ਮਗਰਲੇ ਵਿਦਵਾਨ ਵੀ ਮੱਖੀ ਤੇ ਮੱਖੀ ਮਾਰਦੇ ਚਲੇ ਗਏ, ਜਿਸਦੇ ਪ੍ਰਮਾਣ ਅਸੀਂ ਪਿੱਛੇ ਪੇਸ਼ ਕਰ ਚੁਕੇ ਹਾਂ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ 'ਇਨਸਾਈਕਲੋਪੀਡੀਆ ਇਨ ਸਿਖਇਜ਼ਮ' ਵਿਭਾਗ ਦੇ ਉਚ ਅਧਿਕਾਰੀ ਮੇਜਰ ਗੁਰਮੁਖ ਸਿੰਘ ਜੀ (ਰੀਟਾਇਰਡ) ਇਕ ਵੇਰ ਹੁਸ਼ਿਆਰਪੁਰ ਦੇ ਪਿੰਡ ਨੰਗਲ ਸ਼ਹੀਦਾਂ ਵਿਖੇ ਉਚੇਚੇ ਤੌਰ ਤੇ ਇਹ ਨਿਰਣਾ ਲੈਣ ਲਈ ਪੁਜੇ ਕਿ ਕੀ ਗਿਆਨੀ ਠਾਕਰ ਸਿੰਘ ਅਤੇ ਗੁਰਦੁਆਰਾ ਗਜ਼ਟ ਆਦਿ ਦੀਆਂ ਲਿਖਤਾਂ ਮੁਜਬ ਪਿਆਰੇ ਭਾਈ ਸਾਹਿਬ ਸਿੰਘ ਜੀ ਇਸੇ ਪਿੰਡ ਦੇ ਸਨ ਜਾਂ ਕਿ ਦੂਰ ਦੱਖਣ ਦੇ ਨਗਰ ਬਿਦਰ ਦੇ? ਪ੍ਰੰਤੂ ਖੋਜ ਕੀਤਿਆਂ ਪਹਾੜ ਪੁਟਿਆ ਚੂਹਾ ਨਿਕਲਣ ਵਾਲੀ ਗੱਲ ਹੀ ਬਣੀ। ਇਸ ਪਿੰਡ ਵਿਚ ਇਕ 'ਸਾਹਿਬ ਸਿੰਘ' ਨਾਮੀਂ ਵਿਅਕਤੀ ਹੋਏ ਤਾਂ ਜ਼ਰੂਰ ਹਨ, ਪ੍ਰੰਤੂ ਇਨ੍ਹਾਂ ਦਾ ਸ੍ਰੀ ਦਸਮੇਸ਼ ਪਿਤਾ ਜੀ ਦੇ ਪੰਜ ਪਿਆਰਿਆਂ ਨਾਲ ਦੂਰ ਦਾ ਸਬੰਧ ਵੀ ਕਾਇਮ ਨਹੀਂ ਹੁੰਦਾ। ਪਿੰਡ ਦੇ ਬੰਦੋਬਸਤ ਕਾਗਜ਼ਾਂ ਵਿਚ ਪਿੰਡ ਵਾਸੀਆਂ ਦਾ ਛੇ ਪੀੜ੍ਹੀ ਤਕ ਦਾ ਸ਼ਜਰਾ ਦਿਤਾ ਹੋਇਆ ਹੈ, ਇਥੇ ਭਾਈ ਸਾਹਿਬ ਸਿੰਘ ਦੇ ਮਾਤਾ ਪਿਤਾ ਦਾ ਕੋਈ ਜ਼ਿਕਰ ਨਹੀਂ, ਬਲਕਿ ਉਸ ਨੂੰ ਕੇਵਲ ਬੁੱਧ ਸਿੰਘ ਦਾ ਪਿਤਾ ਕਰਕੇ ਲਿਖਿਆ ਹੈ। ੧੮੪੬ ਦੀ ਮਿਸਲ ਵਿਚ ਇਸ ਬੁੱਧ ਸਿੰਘ ਦੀ ਉਮਰ ੫੦ ਸਾਲ ਦੇ ਲਗਪਗ ਲਿਖੀ ਹੋਈ ਹੈ। ਇਸ ਹਿਸਾਬ ਮੁਤਾਬਕ ਬੁੱਧ ਸਿੰਘ ਦਾ ਜਨਮ ੧੭੯੬-੯੭ ਦਾ ਬਣਦਾ ਹੈ। ਉਧਰ ਪਿਆਰੇ ਭਾਈ ਸਾਹਿਬ ਸਿੰਘ ਜੀ ਤਾਂ ੧੭੦੪ ਈਸਵੀ ਵਿਚ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਚੁਕੇ ਸਨ। ਇਸ ਪ੍ਰਕਾਰ ੧੭੯੬-੯੭ ਵਿਚ ਨੰਗਲ ਸ਼ਹੀਦਾਂ ਵਿਖੇ ਪੈਦਾ ਹੋਣ ਵਾਲਾ ਬੁੱਧ ਸਿੰਘ ਕਿਸੇ ਹੋਰ ਸਾਹਿਬ ਸਿੰਘ ਦਾ ਪੁਤਰ ਤਾਂ ਹੋ ਸਕਦਾ ਹੈ, ਪ੍ਰੰਤੂ ਪਿਆਰੇ ਭਾਈ ਸਾਹਿਬ ਸਿੰਘ ਜੀ ਦਾ ਬਿਲਕੁਲ ਨਹੀਂ। ਜੇਕਰ ਮੰਨੀਏ ਕਿ ਭਾਈ ਸਾਹਿਬ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ, ਤਾਂ ਵੀ ਬੁੱਧ ਸਿੰਘ ਦੇ ਜਨਮ ਸਮੇਂ ਆਪਦੀ ਆਯੂ ੧੩੨ ਸਾਲ ਦੇ ਕਰੀਬ ਹੋਣਾ—ਇਕ ਅਤੀ ਅਸੰਭਵ ਗੱਲ ਲਗਦੀ ਹੈ।

ਗੱਲ ਕੀ—ਪੰਜ ਪਿਆਰਿਆਂ ਨੂੰ ਉੱਤਰੀ ਭਾਰਤ ਦੇ ਵਾਸੀ ਬਨਾਣ ਲਈ ਅਟਕਲ ਪੱਚੂ ਹੀ ਮਾਰੇ ਗਏ ਲਗਦੇ ਹਨ ਅਤੇ ਇਨ੍ਹਾਂ ਨਿਰਾਲੀਆਂ ਖੋਜਾਂ ਉਤੇ ਵਿਸ਼ਵਾਸ ਕਰਨ ਦੀ ਬਿਲਕੁਲ ਲੋੜ ਨਹੀਂ ਹੈ।

ਹੁਣ ਲਗਦੇ ਹੱਥ ਹਾਲ ਵਿਚ ਹੀ ਹੋਈ ਇਕ ਹੋਰ ਦੁਰਲੱਭ ਖੋਜ ਦੀ ਖਬਰ ਵੀ ਸੁਣ ਲਵੋ। ਉਹ ਇਹ ਕਿ ਪਿਆਰੇ ਭਾਈ ਧਰਮ ਸਿੰਘ ਜੀ ਦਾ ਜਨਮ ਅਸਥਾਨ ਇਕ ਤੀਜੀ ਜਗ੍ਹਾ, ਭਾਵ ਬੀੜ-ਬੱਬਰਾਨ (ਨੇੜੇ ਪਿੰਡ ਤਲਵੰਡੀ ਰਾਣਾ, ਜ਼ਿਲਾ ਹਿਸਾਰ, ਹਰਿਆਣਾ) ਵਿਖੇ ਵੀ ਪ੍ਰਗਟ ਹੋ ਚੁਕਾ ਹੈ ਅਤੇ ਇਸ ਖੁਸ਼ਖਬਰੀ ਦੀ ਸੂਚਨਾ ਟਰੈਕਟਾਂ ਆਦਿ ਰਾਹੀਂ ਸੰਗਤਾਂ ਤੀਕ ਪਹੁੰਚਾਈ ਜਾ ਰਹੀ ਹੈ। ਹਿਸਾਰ-ਟੋਹਾਣਾ ਸੜਕ ਉਤੇ ਹਿਸਾਰ ਤੋਂ ੧੦ ਕਿਲੋਮੀਟਰ ਦੂਰ ਪ੍ਰਗਟ ਹੋਏ ਇਸ ਅਸਥਾਨ ਉਤੇ ਗੁਰਦੁਆਰਾ ਸ੍ਰੀ ਧਰਮਗੜ੍ਹ ਸਾਹਿਬ ਦੀ ਉਸਾਰੀ ਵੀ ਵਡੇ ਜ਼ੋਰਾਂ-ਸ਼ੋਰਾਂ ਨਾਲ ਆਰੰਭ ਹੋ ਚੁਕੀ ਹੈ ਅਤੇ ਸੰਗਤਾਂ ਨੂੰ ਮਾਇਆ ਦੇ ਗੱਫੇ ਅਰਦਾਸ ਕਰਾਣ ਲਈ ਅਪੀਲਾਂ ਕੀਤੀਆਂ ਜਾ ਰਹੀਆਂ ਹਨ।

ਐਮ. ਬੀ. ਪ੍ਰਿੰਟਰਜ਼ ਲੁਧਿਆਣਾ ਰਾਹੀਂ ਛਪੇ ਇਕ ਟਰੈਕਟ ਵਿਚ ਦਸਿਆ ਗਿਆ ਹੈ ਕਿ "ਮਈ ੧੯੭੬ ਵਿਚ ਮਾਤਾ ਗੁਰਦੇਵ ਕੌਰ ਜੀ, ਜੋ ਬਨਾਰਸ ਰਹਿੰਦੇ ਹਨ, ਹਿਸਾਰ

ਆਏ (ਇਥੇ ਆਪ ਆਪਣੀ ਸਪੁਤਰੀ ਦੇ ਘਰ, ਜੋ ਕਿ ਹਰਿਆਣਾ ਐਗਰੀਕਲਚਰਲ ਯੂਨੀਵਰਸਿਟੀ ਵਿਚ ਹੈ, ਆਮ ਆਉਂਦੇ ਰਹਿੰਦੇ ਹਨ) ਤੇ ਬੀੜ ਬੱਬਰਾਨ ਵਿਚ ਸ. ਪ੍ਰੀਤਮ ਸਿੰਘ ਦਾ ਘਰ ਪੁਛਦੇ ਪੁਛਦੇ ਪਹੁੰਚੇ। ਉਨ੍ਹਾਂ ਪੁਛਿਆ ਕਿ ਇਥੇ ਕੋਈ ਇਤਿਹਾਸਕ ਗੁਰਦੁਆਰਾ ਹੈ? ਉੱਤਰ ਨਾਂਹ ਵਿਚ ਮਿਲਣ ਤੇ ਵਾਪਸ ਪਰਤ ਗਏ। "......." ਆਪ ਨੂੰ ਦਸਮ ਪਾਤਸ਼ਾਹ ਵਲੋਂ ਇਸ ਅਸਥਾਨ ਨੂੰ ਪ੍ਰਗਟ ਕਰਨ ਦੀ ਫਿਰ ਪ੍ਰੇਰਨਾ ਹੋਈ। ਪਹਿਲੀ ਅਗਸਤ ੧੯੮੧ ਨੂੰ ਜਦੋਂ ਉਹ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠੇ ਹੋਏ ਸਨ ਤਾਂ ਦਸਮ ਪਿਤਾ ਜੀ ਨੇ ਹੁਕਮ ਕੀਤਾ—"ਜਿਸ ਪ੍ਰੀਤਮ ਸਿੰਘ ਦੇ ਘਰ ਕੁਝ ਸਾਲ ਪਹਿਲਾਂ ਗਈ ਸੀ, ਉਥੇ ਹੀ ਫਿਰ ਜਾਹ। ਉਸ ਦੇ ਘਰ ਦੇ ਨੇੜੇ ਖੇਤ ਵਿਚ ਇਕ ਛੋਟਾ ਜਿਹਾ ਗੁਰਦੁਆਰਾ ਹੈ, ਉਹ ਭਾਈ ਧਰਮ ਸਿੰਘ ਜੀ ਦਾ ਜਨਮ ਅਸਥਾਨ ਹੈ...ਜਾ ਕੇ ਉਸ ਅਸਥਾਨ ਨੂੰ ਪ੍ਰਗਟ ਕਰ।" ਲਿਖਿਆ ਹੈ ਕਿ—ਸਤਿਗੁਰੂ ਜੀ ਦਾ ਹੁਕਮ ਮੰਨਦੇ ਹੋਏ ਮਾਤਾ ਜੀ ਤਿੰਨ ਅਗਸਤ ਨੂੰ ਫਿਰ ਸ. ਪ੍ਰੀਤਮ ਸਿੰਘ ਦੇ ਘਰ ਪੁਜੇ ਤੇ ਕਲਗੀਧਰ ਪਾਤਸ਼ਾਹ ਜੀ ਦਾ ਹੁਕਮ ਸੁਣਾਇਆ। ਖੇਤ ਵਿਚਲੇ ਗੁਰਦੁਆਰੇ ਪੁਜ ਕੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਚਰਨਾਂ ਵਿਚ ਬੈਠ ਗਏ। ਇਥੇ ਆਪ ਨੇ ਨੇਤਰ ਬੰਦ ਕੀਤੇ ਤਾਂ ਬਾਲਕ ਰੂਪ ਵਿਚ ਭਾਈ ਧਰਮ ਸਿੰਘ ਜੀ ਅਤੇ ਉਨ੍ਹਾਂ ਦੇ ਮਾਤਾ ਜੀ ਦੇ ਦੀਦਾਰ ਹੋਏ ਅਤੇ ਫਿਰ ਸਤਿਗੁਰਾਂ ਨੂੰ ਬੇਨਤੀ ਕਰਕੇ ਭਾਈ ਧਰਮ ਸਿੰਘ ਜੀ ਦੇ ਪੰਜਾਂ ਪਿਆਰਿਆਂ ਦੇ ਰੂਪ ਵਿਚ ਵੀ ਦਰਸ਼ਨ ਕੀਤੇ। ...੧੩ ਅਪਰੈਲ ੧੯੮੨ ਦੀ ਵੈਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਨੇ ਗੁਰਦੁਆਰਾ ਸ੍ਰੀ ਧਰਮਗੜ੍ਹ ਸਾਹਿਬ ਦੀ ਨਵੀਂ ਇਮਾਰਤ ਦੀ ਨੀਂਹ ਰੱਖੀ। ਅੱਜ ਇਥੇ ੫੦ ਫੁਟ ਉੱਚਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ ਅਤੇ ਹਰ ਪੰਚਮੀ ਨੂੰ ਭਾਰੀ ਦੀਵਾਨ ਸਜਦਾ ਹੈ।"

ਇਸ ਪ੍ਰਕਾਰ ਉੱਦਮ ਜਾਰੀ ਰਿਹਾ ਤਾਂ ਪਿੰਡ ਡੱਲਾ, ਸੰਗਤਪੁਰਾ, ਨੰਗਲ ਸ਼ਹੀਦਾਂ ਅਤੇ ਬੂੜੀਆ ਵਿਖੇ ਬਾਕੀ ਪਿਆਰਿਆਂ ਦੇ ਜਨਮ ਅਸਥਾਨਾਂ ਦੀਆਂ ਯਾਦਗਾਰਾਂ ਵੀ ਜਲਦੀ ਹੀ ਕਾਇਮ ਹੋ ਜਾਣਗੀਆਂ ਅਤੇ ਪੰਜਾਂ ਪਿਆਰਿਆਂ ਨਾਲ ਜੁੜੇ ਲਾਹੌਰ, ਦਵਾਰਕਾ, ਜਗਨਨਾਥਪੁਰੀ ਤੇ ਬਿਦਰ ਆਦਿ ਨਗਰਾਂ ਦੇ ਨਾਮ ਇਤਿਹਾਸ ਦੇ ਪੰਨਿਆਂ ਵਿਚੋਂ ਸਹਿਜੇ ਸਹਿਜੇ ਅਲੋਪ ਕਰ ਦਿਤੇ ਜਾਣਗੇ।

...ਤਾਂ ਕੀ ਅਸੀਂ ਗੌਰਵਮਈ ਸਿੱਖ ਇਤਿਹਾਸ ਦਾ ਨਖਸ਼ਿਖ ਵਿਗਾੜਨ ਦੇ ਮੰਤਵ ਨਾਲ ਕੀਤੀਆਂ ਜਾ ਰਹੀਆਂ ਨਿਤ ਨਵੀਆਂ ਖੋਜਾਂ ਨੂੰ ਅੱਖਾਂ ਮੂੰਦ ਕੇ ਬਰਦਾਸ਼ਤ ਕਰਦੇ ਰਹਾਂਗੇ? ...ਨਹੀਂ, ਇਸ ਸਬੰਧੀ ਜ਼ਰੂਰ ਹੀ ਗੰਭੀਰਤਾ ਨਾਲ ਕੁਝ ਸੋਚਣਾ ਹੋਵੇਗਾ:

ਕੌਮ ਕੀ ਫ਼ਿਕਰ ਕਰ ਨਾਦਾਨ, ਮੁਸੀਬਤ ਆਨੇ ਵਾਲੀ ਹੈ
ਤੇਰੀ ਬਰਬਾਦੀਓਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ।

## ਮਰਜੀਵੜਾ

—ਸ਼ਿਵ ਨਾਥ

(ਬਾਲ-ਸ਼ਹੀਦ ਕਾਕਾ ਬਿਸ਼ਨ ਸਿੰਘ ਦੇ ਨਾਂ ਜਿਸ ਨੇ, ਮਾਲੇਰਕੋਟਲੇ ਵਿਖੇ ਤੋਪਾਂ ਨਾਲ ਉਡਾਏ ਗਏ ਨਾਮਧਾਰੀਆਂ ਦੇ ਹਤਿਆਰੇ, ਮਿਸਟਰ ਕਾਵਨ ਦੀ ਦਾੜ੍ਹੀ ਪੁੱਟੀ ਸੀ—ਲੇਖਕ)

ਖ਼ੂਬਸੂਰਤ ਬਾਲ, ਬਾਰਾਂ ਸਾਲ ਦਾ
ਹਰ ਕੋਈ ਹੁੰਦਾ ਨਹੀਂ, ਉਸ ਨਾਲ ਦਾ।

ਨਾਲ ਤੋਪਾਂ ਉੱਡ ਗਏ ਸਾਰੇ
ਜਦੋਂ ਉਸ ਨਾਲ ਦੇ,
ਹੌਸਲੇ ਦੂਣੇ ਤੋਂ ਚੌਣੇ
ਹੋ ਗਏ ਉਸ ਬਾਲ ਦੇ।

ਗੱਲ ਸੁਣ ਕੇ ਰਹਿਮ ਦੀ
ਆਇਆ ਲਹੂ ਅੰਦਰ ਉਬਾਲ।
ਉਛਲ ਕੇ ਦਾੜ੍ਹੀ ਤੋਂ ਫੜ ਕੇ
ਧੂਹ ਲਿਆ ਕਾਵਨ ਚੰਡਾਲ।

ਜ਼ੋਰ ਲਾਇਆ ਬਹੁਤ ਪਰ
ਛੱਡੇ ਨਹੀਂ ਦਾੜ੍ਹੀ ਦੇ ਵਾਲ,
ਹੱਥ ਹੀ ਕੱਟਣੇ ਪਏ ਸਨ
ਅੰਤ ਨੂੰ ਤਲਵਾਰ ਨਾਲ।
ਟੁਕੜੇ-ਟੁਕੜੇ ਹੋ ਗਿਆ ਪਰ,
ਨਾਮ ਰੌਸ਼ਨ ਕਰ ਗਿਆ।

ਕੌਣ ਕਹਿੰਦਾ ਹੈ ਕਿ ਉਹ
ਜ਼ਾਲਮ ਦੇ ਹੱਥੋਂ ਮਰ ਗਿਆ?
ਰਹਿੰਦੀ ਦੁਨੀਆਂ ਤੀਕ
ਜਾਵੇਗਾ ਸਦਾ ਸਤਿਕਾਰਿਆ
ਮਰ ਗਏ ਨੇ ਉਹ ਜਿਨ੍ਹਾਂ
ਉਸ ਬਾਲ ਨੂੰ ਸੀ ਮਾਰਿਆ।

1275-C-LIG,
ਫੇਜ਼-੧੦, ਮੁਹਾਲੀ—੧੬੦੦੫੯

# ਤਿੰਨ ਗ਼ਜ਼ਲਾਂ

—ਇੰਦਰਜੀਤ ਹਸਨਪੁਰੀ

ਜਦ ਤੋਂ ਅਸੀਂ ਮਿਲਾਈਆਂ ਅੱਖਾਂ,
ਦਿਲ ਦੇ ਨਾਲ ਗੁਆਈਆਂ ਅੱਖਾਂ।
ਸਾਵਨ ਵਾਂਗ ਵਰ੍ਹਾਈਆਂ ਅੱਖਾਂ,
ਤਾਂ ਵੀ ਨੇ ਤਰਿਹਾਈਆਂ ਅੱਖਾਂ।
ਜਿੰਨਾਂ ਚਿਰ ਨਾ ਲਾਈਆਂ ਅੱਖਾਂ,
ਨਾ ਸੀ ਕਦੇ ਰੁਆਈਆਂ ਅੱਖਾਂ।
ਜੇਕਰ ਕਦੇ ਰੁਸਾਈਆਂ ਅੱਖਾਂ,
ਮਿਨਤਾਂ ਨਾਲ ਮਨਾਈਆਂ ਅੱਖਾਂ।
ਅਸੀਂ ਵਟਾਇਆ ਸੀ ਦਿਲ ਅਪਣਾ,
ਉਹਨੇ ਝੱਟ ਵਟਾਈਆਂ ਅੱਖਾਂ।
ਦਰਯੋਧਨ ਵੀ ਕੰਬ ਗਿਆ ਸੀ,
ਵਕਤ ਨੇ ਜਦੋਂ ਦਿਖਾਈਆਂ ਅੱਖਾਂ।
ਭਾਵੇਂ ਉਹ ਮੂੰਹੋਂ ਨਾ ਬੋਲੇ,
ਦੇ ਗਈਆਂ ਨੇ ਸਾਈਆਂ ਅੱਖਾਂ।
ਸੂਰਜ ਪਾਣੀ ਪਾਣੀ ਹੋਇਆ,
ਜਦ ਘੁੰਡ ਵਿਚ ਸ਼ਰਮਾਈਆਂ ਅੱਖਾਂ।
ਘੁੰਮ ਗਈ ਦੁਨੀਆ 'ਹਸਨਪੁਰੀ' ਜੀ,
ਉਹਨਾਂ ਜਦੋਂ ਘੁਮਾਈਆਂ ਅੱਖਾਂ।

( ੨ )

ਤੁਸੀਂ ਤਾਂ ਤੁਰ ਗਏ ਹੱਸ ਕੇ ਅਸੀਂ ਮਗਰੋਂ ਬੜਾ ਰੋਏ।
ਘਟਾ ਦੇ ਵਾਂਗ ਵੱਸ ਵੱਸ ਕੇ ਅਸੀਂ ਮਗਰੋਂ ਬੜਾ ਰੋਏ।
ਚੜ੍ਹੀ ਗੱਡੀ ਤਾਂ ਰੁੱਗ ਭਰਿਆ ਗਿਆ ਸੀਨੇ, ਨਾ ਰਹਿ ਹੋਇਆ,
ਤੁਰੀ ਗੱਡੀ ਮਗਰ ਨੱਸ ਕੇ ਅਸੀਂ ਮਗਰੋਂ ਬੜਾ ਰੋਏ।
ਗੜਾ ਤੜਪੇ, ਬੜਾ ਵਿਲਕੇ, ਨਹੀਂ ਮੰਨਿਆਂ ਇਹ ਦਿਲ ਚੰਦਰਾ,
ਗੰਮਾਂ ਦੀ ਵਾੜ ਵਿਚ ਫੱਸ ਕੇ ਅਸੀਂ ਮਗਰੋਂ ਬੜਾ ਰੋਏ।
ਨਾ ਬੀਤੇ ਦਿਨ, ਤੁਹਾਡੇ ਬਿਨ, ਨਾ ਲੰਘਦੀ ਰਾਤ ਹੀ ਚੰਦਰੀ,
ਇਹ ਦੁੱਖ ਰੱਖਾਂ ਨੂੰ ਦੱਸ ਦੱਸ ਕੇ ਅਸੀਂ ਮਗਰੋਂ ਬੜਾ ਰੋਏ।
ਤੁਸੀਂ ਮਹਿਸੂਸ ਕੀ ਕਰਨੈਂ ਅਸੀਂ ਜੋ ਦਰਦ ਝੱਲਿਆ ਏ,
ਕਿ ਜ਼ਖ਼ਮਾਂ ਵਾਂਗ ਰੱਸ ਰੱਸ ਕੇ ਅਸੀਂ ਮਗਰੋਂ ਬੜਾ ਰੋਏ।
ਅਸੀਂ ਰੋਏ ਵਿਛੋੜੇ ਵਿਚ 'ਹਸਨਪੁਰ' ਨਾਲ ਨਾ ਰੋਇਆ,
ਜੀਨੂੰ ਤਕਿਆ ਗਿਆ ਹੱਸ ਕੇ ਅਸੀਂ ਮਗਰੋਂ ਬੜਾ ਰੋਏ।

( ੩ )

ਕਿਸ ਨੇ ਆਣ ਚੁਭੋਇਆ ਸ਼ੀਸ਼ਾ,
ਖ਼ੂਨ 'ਚ ਲਥ-ਪਥ ਹੋਇਆ ਸ਼ੀਸ਼ਾ।
ਜੇਕਰ ਹੱਸੇ ਹੱਸਿਆ ਸ਼ੀਸ਼ਾ,
ਜੇ ਰੋਏ ਤਾਂ ਰੋਇਆ ਸ਼ੀਸ਼ਾ।
ਪੱਥਰ ਟੁਕੜੇ ਟੁਕੜੇ ਹੋਇਆ,
ਤਣ ਕੇ ਜਦੋਂ ਖਲੋਇਆ ਸ਼ੀਸ਼ਾ।
ਨੈਣਾਂ ਦੀ ਬਾਰੀ 'ਚੋਂ ਲੰਘ ਕੇ,
ਦਿਲ ਦੇ ਵਿਚ ਸਮੋਇਆ ਸ਼ੀਸ਼ਾ।
ਮੈਲ ਮਿਟੀ ਤੇ ਲਿਸ਼ਕ ਪਿਆ ਜਦ,
ਸੂਰਜ ਸਾਹਵੇਂ ਹੋਇਆ ਸ਼ੀਸ਼ਾ।
ਗੁੱਝਾ ਰਹਿੰਦਾ ਆਖ਼ਰ ਕਦ ਤੱਕ,
ਬੁਕਲ ਵਿਚ ਲਕੋਇਆ ਸ਼ੀਸ਼ਾ।
ਝੂਠ ਕਦੇ ਵੀ ਨਾ ਇਹ ਬੋਲੇ,
ਸੱਚ ਦੇ ਨਾਲ ਖਲੋਇਆ ਸ਼ੀਸ਼ਾ।
ਜੋ ਦੇਖੇ ਉਹ ਹੀ ਦਰਸਾਵੇ,
ਦਲ-ਦਲ, ਟਿੱਬਾ, ਟੋਇਆ ਸ਼ੀਸ਼ਾ।
ਕੀਚਰ ਕੀਚਰ ਲਿਸ਼ਕ ਰਹੀ ਏ,
ਮਰ ਕੇ ਵੀ ਨਾ ਮੋਇਆ ਸ਼ੀਸ਼ਾ।
ਮਾਨਵਤਾ ਤਦ ਜ਼ਖ਼ਮੀ ਹੋਈ,
ਜਦ ਵੀ ਧੁੰਦਲਾ ਹੋਇਆਂ ਸ਼ੀਸ਼ਾ।
'ਹਸਨਪੁਰੀ' ਪੱਥਰ ਕਿਉਂ ਉੱਗੇ,
ਮਾਨਵ ਨੇ ਤਾਂ ਬੋਇਆ ਸ਼ੀਸ਼ਾ।

ਕੋਠੀ ਗੜਵਾ ਚਾਂਦੀ ਦਾ,
ਲੁਧਿਆਣਾ—੧੪੨੦੨੧



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

੨੮ ਮਾਰਚ ੧੯੯੯ ਐਤਵਾਰ ਨਾਮਧਾਰੀ ਸੰਤ ਖਾਲਸਾ ਯਾਤਰਾ
ਦੇ ਆਰੰਭ ਸਮੇਂ ਆਸ਼ੀਰਵਾਦ ਦਿੰਦੇ ਹੋਏ।

## ਸਮਾਚਾਰ ਦਰਸ਼ਨ







ਜਲੰਧਰ ਵਿਚ ਰਾਮਨੌਮੀ ਉਤਸਵ ਕਮੇਟੀ ਵੱਲੋਂ ਭਗਵਾਨ ਸ੍ਰੀ ਰਾਮ ਚੰਦਰ ਜੀ ਦਾ ਜਨਮ ਦਿਵਸ ੨੫ ਮਾਰਚ ਨੂੰ ਬਹੁਤ ਧੂਮਧਾਮ ਨਾਲ ਮਨਾਇਆ ਗਿਆ। ਸ਼ਹਿਰ ਵਿਚ ਬਹੁਤ ਵਿਸ਼ਾਲ ਸ਼ੋਭਾ ਯਾਤਰਾ ਕੀਤੀ ਗਈ। ਹਿੰਦਸਮਾਚਾਰ ਗਰਾਊਂਡ ਵਿਚ ਯਾਤਰਾ ਤੋਂ ਪਹਿਲਾਂ ਮਹਾਨ ਸਮਾਗਮ ਹੋਇਆ। ਰਾਮਨੌਮੀ ਉਤਸਵ ਕਮੇਟੀ ਦੇ ਪ੍ਰਧਾਨ ਅਤੇ ਹਿੰਦ ਸਮਾਚਾਰ ਪੱਤਰ ਸਮੂਹ ਦੇ ਪ੍ਰਧਾਨ ਸੰਪਾਦਕ ਸ੍ਰੀ ਵਿਜੇ ਚੋਪੜਾ ਜੀ ਦੇ ਸੱਦੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਤੇ ਹੋਰ ਮਹਾਂਪੁਰਖ ਪਧਾਰੇ। ਉਪ੍ਰੋਕਤ ਤਸਵੀਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਭਾਨੂ ਪੁਰਾ ਪੀਠ ਦੇ ਸ਼ੰਕਰਾਚਾਰੀਯ, ਸੁਆਮੀ ਦਿਵਿਆ ਨੰਦ ਤੀਰਥ ਜੀ ਅਤੇ ਸ੍ਰੀ ਰਾਮ ਸ਼ਰਣਮ ਆਸ਼ਰਮ ਗੋਹਾਨਾ ਦੇ ਸੰਚਾਲਕ ਭਗਤ ਹੰਸਰਾਜ ਜੀ ਸਸ਼ੋਭਤ ਹਨ। ਹੇਠਲੀ ਤਸਵੀਰ ਵਿਚ ਸ੍ਰੀ ਵਿਜੇ ਚੋਪੜਾ ਜੀ ਸਤਿਗੁਰੂ ਜੀ ਦਾ ਸਨਮਾਨ ਕਰ ਰਹੇ ਹਨ।

# ਸਮਾਚਾਰ ਦਰਸ਼ਨ







ਸੰਸਾਰ ਪ੍ਰਸਿੱਧ ਸਿਤਾਰਵਾਦਕ ਉਸਤਾਦ ਵਲੈਤ ਹੁਸੈਨ ਖਾਂ ਸਾਹਿਬ ੧੮ ਤੋਂ ੨੩ ਮਾਰਚ ੧੯੯੯ ਨੂੰ ਸ੍ਰੀ ਭੈਣੀ ਸਾਹਿਬ ਵਿਚ ਰਹਿ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਭਾਵ ਪੂਰਤ ਸੰਗੀਤ ਗੋਸ਼ਟ ਕਰਦੇ ਰਹੇ। ਉਪਰਲੀ ਤਸਵੀਰ ਵਿਚ ਖਾਂ ਸਾਹਿਬ ਸਤਿਗੁਰੂ ਜੀ ਨਾਲ ਸੰਗੀਤ ਸਭਾ ਵਿਚ, ਵਿਚਕਾਰ ਸਿਤਾਰ ਵਾਦਨ ਕਰਦੇ ਹੋਏ। ਤਬਲੇ ਤੇ ਵਿਸ਼ਵ ਪਰਸਿੱਧ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ। ਹੇਠਲੀ ਤਸਵੀਰ ਵਿਚ ਸਮਾਪਤੀ ਸਮੇਂ ਸਤਿਗੁਰੂ ਜੀ ਨਾਲ ਖਾਂ ਸਾਹਿਬ ਅਤੇ ਮਸ਼ਹੂਰ ਗਾਇਕ ਜੋੜੀ ਪੰਡਤ ਰਾਜਨ ਅਤੇ ਸਾਜਨ ਮਿਸ਼ਰਾ ਭਰਾ।

# ਸਮਾਚਾਰ ਦਰਸ਼ਨ



ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।



ਸੰਗਤਾਂ, ਕੀਰਤਨੀ ਜੱਥਾ, ਅਨੰਦ ਕਾਰਜ, ਅਤੇ ਗਤਕੇ ਵਾਲਾ ਜੱਥਾ

# ਸਮਾਚਾਰ ਦਰਸ਼ਨ



(ਉੱਪਰ) ਯਾਤਰਾ ਆਰੰਭ ਤੋਂ ਪਹਿਲਾਂ ਸਤਿਗੁਰੂ ਜੀ।

(ਥੱਲੇ) ਯਾਤਰਾ ਸਮੇਂ ਸਤਿਗੁਰੂ ਜੀ ਨਾਲ ਠਾਕਰ ਉਦੇ ਸਿੰਘ ਜੀ।

# ਸਮਾਚਾਰ ਦਰਸ਼ਨ





ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਾਰ 'ਚੋਂ ਨਿਕਲ ਸਾਧ ਸੰਗਤ ਦਾ ਅਭਿਨੰਦਨ ਸਵੀਕਾਰਦੇ ਹੋਏ।

ਥੱਲੇ ਸਮਰਾਲਾ ਸ਼ਹਿਰ ਵਿਚ ਸੁਆਗਤ ਲਈ ਆਈਆਂ ਸੰਗਤਾਂ ਨਾਲ।

# ਸਮਾਚਾਰ ਦਰਸ਼ਨ





ਕਾਰ ਵਿਚ ਬੈਠੇ ਸਤਿਗੁਰੂ ਜੀ ਦੇ ਨਾਲ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ। ਵਿਚ ਸੇਵਕ ਰਛਪਾਲ ਸਿੰਘ।

ਥੱਲੇ : ਸਤਿਗੁਰੂ ਜੀ ਦੀ ਉਡੀਕ ਵਿਚ ਖੜੇ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ, ਸਪੀਕਰ ਪੰਜਾਬ ਵਿਧਾਨ ਸਭਾ ਸ. ਚਰਨਜੀਤ ਸਿੰਘ ਅਟਵਾਲ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹ. ਸ. ਹੰਸਪਾਲ, ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ, ਜਨਰਲ ਸਕੱਤਰ ਜਗਦੀਸ਼ ਸਿੰਘ ਵਰਿਆਮ, ਰੋਪੜ ਦੇ ਡੀ. ਸੀ. ਸ. ਕੁਲਬੀਰ ਸਿੰਘ ਸਿੱਧੂ, ਸਾਬਕਾ ਮੰਤਰੀ ਦਰਸ਼ਨ ਸਿੰਘ ਬਰਾੜ, ਸ. ਗੁਰੂਬਚਨ ਸਿੰਘ ਚੰਡੀਗੜ੍ਹ, ਪੱਤਰਕਾਰ ਜੁਗਿੰਦਰ ਸਿੰਘ ਉਬਰਾਏ ਅਤੇ ਹੋਰ ਸੰਗਤਾਂ।

# ਸਮਾਚਾਰ ਦਰਸ਼ਨ



ਸੰਤ ਬਾਬਾ ਦਰਸ਼ਨ ਸਿੰਘ ਜੀ ਕਾਰ ਸੇਵਾ ਵਾਲਿਆਂ ਵੱਲੋਂ
ਸਤਿਗੁਰੂ ਜੀ ਦਾ ਸੁਆਗਤ। ਮੁੱਖ ਮੰਤਰੀ ਸ. ਬਾਦਲ ਵੀ ਨਾਲ ਖੜੇ ਹਨ।




ਮੁੱਖ ਮੰਤਰੀ ਸਤਿਗੁਰੂ ਜੀ ਨੂੰ ਜੀਓ ਆਇਆਂ ਕਹਿੰਦੇ, ਸੰਤ ਦਰਸ਼ਨ ਸਿੰਘ ਜੀ ਅਤੇ ਸੰਗਤਾਂ ਦਾ ਧੰਨਵਾਦ ਕਰਦੇ ਹੋਏ।

## ਸਮਾਚਾਰ ਦਰਸ਼ਨ




ਵੱਖ-ਵੱਖ ਥਾਵਾਂ ਦੇ ਸੁਆਗਤ ਦ੍ਰਿਸ਼।

## ਸਮਾਚਾਰ ਦਰਸ਼ਨ




ਅਪਣਾ ਆਪ ਦਸਦੇ ਯਾਤਰਾ ਦ੍ਰਿਸ਼।

# ਸਮਾਚਾਰ ਦਰਸ਼ਨ

ਯਾਤਰਾ ਦੀ ਮੰਜ਼ਿਲ, ਖਾਲਸੇ ਦਾ ਜਨਮ ਸਥਾਨ ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ।










ਯਾਤਰਾ ਦੇ ਵੱਖ-ਵੱਖ ਦ੍ਰਿਸ਼।

# ਗ਼ਜ਼ਲ

— ਡਾ. ਨਰੇਸ਼

ਮਿਲਣ ਦੀ ਤਾਂਘ ਨਾ ਖ਼ਤ ਦੀ ਉਡੀਕ ਹੈ ਯਾਰੋ ।
ਉਹ ਮੇਰੇ ਨਾਲ ਜਿਵੇਂ ਵੀ ਹੈ ਠੀਕ ਹੈ ਯਾਰੋ ।
ਤੁਸੀਂ ਸ਼ਰੀਕ ਹੋ ਖ਼ੁਸ਼ੀਆ ਦੇ ਖੇੜਿਆਂ ਦੇ, ਮਗਰ,
ਮੇਰੇ ਗ਼ਮਾਂ ਦਾ ਮੇਰਾ ਦਿਲ ਸ਼ਰੀਕ ਹੈ ਯਾਰੋ ।
ਮੈਂ ਕਤਲ-ਆਮ ਦਾ ਮੰਜ਼ਰ ਪਚਾ ਲਿਐ ਐਪਰ,
ਅਜੇ ਵੀ ਗਲ 'ਚ ਫ਼ਸੀ ਹੋਈ ਚੀਕ ਹੈ ਯਾਰੋ ।
ਪਤਾ ਨਹੀਂ ਕਦੋਂ ਰੂਹਾਂ ਦੀ ਸਾਰ ਜਾਣਾਂਗੇ,
ਅਜੇ ਨਜ਼ਰ ਦੀ ਪਹੁੰਚ ਜਿਸਮ ਤਕ ਹੈ ਯਾਰੋ ।
'ਨਰੇਸ਼' ਵਾਂਗ ਮੁਫ਼ਾਈਲੁ ਫ਼ਾਇਲੁਨ ਨਾ ਗਿਣੋ,
ਗ਼ਜ਼ਲ ਜੇ ਛਪ ਗਈ ਸਮਝੋ ਕਿ ਠੀਕ ਹੈ ਯਾਰੋ ।

ਮੁਖੀ, ਭਾਈ ਵੀਰ ਸਿੰਘ ਚੇਅਰ,
ਪੰਜਾਬ ਯੂਨੀਵਰਸਿਟੀ ਚੰਡੀਗੜ੍ਹ—੧੬੦੦੧੪

# ਗ਼ ਜ਼ ਲ

— ਮਹਿਮਾ ਸਿੰਘ

ਜਦ ਵੀ ਕੋਈ ਹਸਤੀ ਵਾਲੇ ਪੁੱਲ ਦੀ ਭਾਲ ਕਰੇ ।
ਡੂੰਘੇ ਪਾਣੀ ਵਿਚ ਉਤਰੇ ਉਹ ਛੱਡ ਕੇ ਜਾਲ ਪਰੇ ।
ਸਿੱਪੀ ਦੀ ਕੁੱਖ ਵਿਚਲਾ ਮੋਤੀ ਛੋਹ ਉਡੀਕ ਰਿਹਾ,
ਅੰਬਰ ਵਿਚ ਵੀ ਲਾਲਾਂ ਵਾਲੇ ਘੁੰਮਦੇ ਥਾਲ ਭਰੇ ।
ਮਨ ਦੀ ਮਿੱਟੀ ਵਿਚ ਹਾਲੇ ਖ਼ੁਸ਼ਬੂ ਦਾ ਬੀਜ ਪਿਆ,
ਬੀਤਣ ਨੂੰ ਤਾਂ ਬੀਤ ਗਏ ਨੇ ਕਿੰਨੇ ਸਾਲ-ਵਰ੍ਹੇ ।
ਹਰ ਕੋਈ ਸਾਡੇ ਖ਼ਾਬਾਂ ਦਾ ਹਾਣੀ ਨ੍ਹੀਂ ਹੋ ਸਕਦਾ,
ਸਾਰੇ ਖੰਦੇ ਉਤਰ ਨ੍ਹੀਂ ਸਕਦੇ ਸਾਡੇ ਨਾਲ ਖ਼ਰੇ ।
ਜਾਂ ਸੂਰਜ ਬਣ ਕੇ ਚਮਕੇ ਬੰਦਾ ਨੀਲ ਗਗਨ ਵਿਚ,
ਧਰਤੀ ਉਤੇ ਵਿਚਰੇ ਤਾਂ ਸਾਗਰ ਹੰਘਾਲ ਧਰੇ ।
ਦੂਰ ਗਗਨ 'ਚੋਂ ਆਕੇ ਇਕ ਚਾਨਣ ਦੀ ਲੀਕ ਜਿਹੀ
ਦਿਲ ਦੀ ਸੁੰਨੀ ਮਮਟੀ ਉਤੇ ਦੀਵਾ ਬਾਲ ਧਰੇ ।
ਓਹੀ ਦੀਵਾ, ਦੀਵੇ ਵਿਚਲੀ ਜੋਤੀ ਵੀ ਓਹੀ,
ਓਹੀ ਧੁੰਦੂਕਾਰੇ 'ਚੋਂ ਰੌਸ਼ਨ ਹਰ ਕਾਲ ਕਰੇ ।

# ਸਦੀਵੀ ਔਰਤ

—ਤਰਲੋਕ ਮਨਸੂਰ

ਉਹ ਔਰਤ ਕਿਥੇ ਰਹਿੰਦੀ ਹੈ,
ਜੋ ਕਣ ਕਣ ਵਿਚ ਸਮਾਈ ਹੈ ।
ਸਾਹਾਂ ਵਿਚ ਸੁਗੰਧ ਹੈ ਜਿਸਦੀ,
ਪ੍ਰਾਣਾਂ ਨੂੰ ਪ੍ਰਣਾਈ ਹੈ ।
ਜੋ ਸਤਰੰਗੀ ਪੀਂਘ ਜਹੀ ਬਣ ਕੇ,
ਅਹਿਸਾਸਾਂ ਤੇ ਛਾਈ ਹੈ ।
ਉਂਜ ਤਾਂ ਜਾਪੇ ਅੰਦਰ ਬਾਹਰ,
ਸੋਚਾਂ ਤਾਂ ਪਰਛਾਈਂ ਹੈ ।
ਉਹ ਔਰਤ ਕਿਥੇ ਰਹਿੰਦੀ ਹੈ ?

ਭਾਲ 'ਚ ਜਿਸ ਦੀ ਜਿੰਦ ਬਉਰਾਨੀ—
ਪੀੜ 'ਚ ਲੁੜਛੇ ਪੀੜ ਹੰਢਾਏ ।
ਇਕ ਇਕ ਲੂੰਅ ਨੂੰ ਸੌ ਸੌ ਜੀਭਾਂ—
ਫਿਰ ਵੀ ਵੇਦਨ ਕਹੀ ਨਾ ਜਾਏ ।
ਇਹ ਪਰਛਾਵਾਂ ਫੜਨਾ ਆਉਖਾ—
ਜਿੰਦ ਨਿਤਾਣੀ ਪੇਸ਼ ਨਾ ਜਾਏ ।
ਮਨ ਦੀ ਔਰਤ ਪਿਛੇ ਲਗਿਆ ਯਾਰਾ—
ਕੌਣ ਤੈਨੂੰ ਸਮਝਾਏ ?

ਔਰਤ ਨਹੀਂ ਹੈ, ਭਟਕਣ ਹੈ ਇਕ—
ਰੰਗ-ਬਰੰਗੀ ਤਿਤਲੀ ਬਣ ਬਣ ਤੈਨੂੰ ਜੋ ਭਰਮਾਏ ।
ਸੁੰਦਰਤਾ ਦਾ ਬੋਧ ਹੈ ਪਿਆਰੇ ।
ਇਸ ਨੂੰ ਸਾਹਾਂ ਵਿਚ ਰਚਾ ਲੈ ।
ਇਸ ਨੂੰ ਬੋਲਾਂ ਵਿਚ ਰਮਾ ਲੈ ।
ਇਸ ਨੂੰ ਨਜ਼ਰਾਂ ਵਿਚ ਸਮਾ ਲੈ ।

ਤੇ ਇਹ ਨਾ ਪੁੱਛ :—
ਉਹ ਔਰਤ ਕਿਥੇ ਰਹਿੰਦੀ ਹੈ—
ਜੋ ਕਣ ਕਣ ਵਿਚ ਸਮਾਈ ਹੈ,
ਤੇ ਸੁੰਦਰਤਾ ਦੀ ਜਾਈ ਹੈ ।

੧੬੦ ਫੈਕਟਰੀ ਏਰੀਆ,
ਗੋਇੰਦਵਾਲ ਸਾਹਿਬ—੧ ੩੪੨੩

# "ਗੁਰ ਤਬ ਲਿਖੀ ਪਤ੍ਰਿਕਾ ਭਾਰੀ"—ਜ਼ਫ਼ਰਨਾਮਾ

—ਨਰਿੰਜਨ ਸਿੰਘ ਸਾਥੀ

ਅਨੰਦਪੁਰ ਅਤੇ ਚਮਕੌਰ ਦੀਆਂ ਜੰਗਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਨਾਲ ਕੇਵਲ ਤਿੰਨ ਸਿੰਘ ਬਾਕੀ ਰਹਿ ਗਏ ਸਨ। ਧਨ-ਧਾਮ ਅਤੇ ਕਿਲੇ-ਫ਼ੌਜਾਂ ਸਭ ਕੁਝ ਅਣਖ-ਆਨ ਅਤੇ ਧਰਮ ਦੀ ਭੇਟਾ ਚੜ੍ਹ ਗਿਆ ਸੀ। ਚਾਰੇ ਪੁਤਰ ਅਤੇ ਪਿਆਰੀ ਮਾਤਾ ਵੀ ਕੁਰਬਾਨ ਹੋ ਗਏ ਸਨ। ਡਲ੍ਹਕਾਂ ਮਾਰਦੀ ਕਲਗੀ, ਫੜਫੜਾਉਂਦਾ ਬਾਜ਼ ਅਤੇ ਠੁਮਕ ਠੁਮਕ ਚੱਲਣ ਵਾਲਾ ਨੀਲਾ ਘੋੜਾ, ਕੁਝ ਵੀ ਕੋਲ ਨਹੀਂ ਸੀ ਰਿਹਾ। ਐਸੀ ਹਾਲਤ ਵਿਚ ਕੀ ਗੁਰੂ ਗੋਬਿੰਦ ਸਿੰਘ ਨੇ ਆਪਣੇ ਧਰਮ ਯੁਧ ਦੀ ਸਮਾਪਤੀ ਦਾ ਸੰਖ ਵਜਾ ਦਿਤਾ ਸੀ? ਕੀ ਉਹ ਹਾਰ ਮੰਨ ਕੇ ਕਿਸੇ ਪਹਾੜ ਦੀ ਗੁਫ਼ਾ ਜਾਂ ਜੰਗਲ ਦੀ ਗੁੱਠ ਵਿਚ ਜਾ ਬੈਠੇ ਸਨ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਹੈ: ਨਹੀਂ, ਕਦਾਚਿਤ ਨਹੀਂ। ਅਨਿਆਂ ਵਿਰੁਧ ਉਨ੍ਹਾਂ ਦੀ ਜੰਗ ਅਜੇ ਜਾਰੀ ਸੀ। ਯੁਧ ਅਜੇ ਸਮਾਪਤ ਨਹੀਂ ਸੀ ਹੋਇਆ। ਜਦੋਂ ਤਕ ਭਾਰਤ ਦੀ ਧਰਤੀ ਉਤੇ ਜਬਰ ਅਤੇ ਅਨਿਆਂ ਦਾ ਦੌਰ ਜਾਰੀ ਸੀ, ਯੁਧ ਕਿਵੇਂ ਸਮਾਪਤ ਹੋ ਸਕਦਾ ਸੀ? ਆਪਣੇ ਪਵਿਤਰ ਵਾਕ 'ਧੰਨ ਜੀਉ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁੱਧੁ ਬਿਚਾਰੈ।' ਅਨੁਸਾਰ ਉਨ੍ਹਾਂ ਦੇ ਮਨ ਵਿਚ ਯੁਧ ਦੀਆਂ ਵਿਚਾਰਾਂ ਚੱਲ ਰਹੀਆਂ ਸਨ।

ਭਾਈ ਸੁੱਖਾ ਸਿੰਘ ਆਪਣੇ 'ਗੁਰ ਬਿਲਾਸ' (੧੭੯੭ ਈ:) ਵਿਚ ਲਿਖਦੇ ਹਨ—ਇਕ ਦਿਨ ਕਾਂਗੜ ਵਿਚ ਕਿਰਪਾ-ਨਿਧਾਨ ਗੁਰੂਦੇਵ ਨੇ ਕਿਹਾ, 'ਸਿੱਖੋ, ਬਾਦਸ਼ਾਹ ਨੂੰ ਮਾਰਨ ਦਾ ਕੀ ਉਪਾਅ ਕਰੀਏ?' ਰਣ ਵਿਚ ਧਾਵਾ ਕਰਕੇ ਮਾਰੀਏ ਜਾਂ ਕਾਗਜ਼ ਦਾ ਤੀਰ ਚਲਾਕੇ ਪਾਰ ਬੁਲਾ ਦਈਏ:

> ਕ੍ਰਿਪਾ-ਸਿੰਧ ਗੁਰਦੇਵ ਜੂ ਬਸ ਕਾਂਗੜ ਇਹ ਥਾਨ।
> ਤਵਨ ਸਮੈ ਸੰਗ ਖਾਲਸੇ ਇਹ ਬਿਧ ਵਚਨ ਬਖਾਨ।
> ਬਾਦਸ਼ਾਹ ਕਉ ਮਾਰੀਏ ਕਰੀਏ ਕਵਨ ਉਪਾਇ।
> ਕੈ ਕਾਗਦ ਲਿਖ ਮਾਰੀਏ ਕੈ ਸਨਮੁਖ ਰਣ ਧਾਇ।
> —ਬਾਈਵਾਂ ਅਧਿਆਇ

ਸਿੱਖਾਂ ਨੇ ਕਿਹਾ—ਸੱਚੇ ਪਾਤਸ਼ਾਹੋ, ਤੁਰਕ ਬਹੁਤ ਖੋਟਾ ਹੈ। ਉਸ ਕੋਲ ਦਸ ਲਖ ਫ਼ੌਜ ਹੈ। ਉਸ ਨੂੰ ਤੀਰਾਂ ਤਲਵਾਰਾਂ ਨਾਲ ਮਾਰਨਾ ਬਹੁਤ ਔਖਾ ਹੈ। ਸਿਆਣੇ ਬਜ਼ੁਰਗ ਇਹ ਗੱਲ ਕਿਹਾ ਕਰਦੇ ਹਨ ਕਿ ਜੇ ਵੈਰੀ ਕਾਗਜ਼ ਨਾਲ ਮਰਦਾ ਹੋਵੇ ਤਾਂ ਤਲਵਾਰ ਨੂੰ ਕਦੀ ਹੱਥ ਨਾ ਪਾਈਏ:

> ਤੁਰਕ ਮਹਾਂ ਅਤਿ ਬੁਰੋ ਸਠ ਦਲ ਦਹ ਲਖ ਜਿਹ ਸੰਗ।
> ਤਾਕੋ ਮਾਰਨ ਕਠਨ ਹੈ ਗਹ ਅਸ ਸਾਂਗ ਖਤੰਗ।
> ਕਾਗਦ ਸਉ ਜਉ ਅਰੁ ਮਰੇ ਖੜਗ ਨ ਗਹੀਏ ਹਾਥ।
> ਬੜੇ ਸਿਆਨੇ ਕਹਤ ਹੈਂ ਇਹੈ ਪੁਰਾਤਨ ਗਾਥ।
> —ਉਹੀ

(ਅਸ—ਤਲਵਾਰ, ਸਾਂਗ—ਨੇਜ਼ਾ, ਖਤੰਗ—ਤੀਰ, ਅਰੁ ਵੈਰੀ)

ਸਿੰਘਾਂ ਦੇ ਇਹ ਵਚਨ ਸੁਣ ਕੇ ਗੁਰੂ ਜੀ ਨੇ ਫ਼ਾਰਸੀ ਨਜ਼ਮ ਵਿਚ 'ਜ਼ਫ਼ਰਨਾਮਾ' ਲਿਖਿਆ ਅਤੇ ਤੁਰੰਤ ਦੂਤ ਹੱਥ ਬਾਦਸ਼ਾਹ ਨੂੰ ਭੇਜ ਦਿਤਾ:

> ਤਾਂਤੇ ਸੁ ਜ਼ਫ਼ਰ ਨਾਮੋ ਬਨਾਈ।
> ਪਠਿਯੋ ਸੁ ਦੂਤ ਕੇ ਤਟ ਲਿਖਾਈ। —ਉਹੀ
> (ਪਠਿਯੋ—ਭੇਜਿਆ)

ਭਾਈ ਕੋਇਰ ਸਿੰਘ ਦੀ ਰਚਨਾ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' (੧੭੫੧ ਈ:) ਵਿਚ ਵੀ ਗੁਰੂ ਜੀ ਅਤੇ ਸਿੱਖਾਂ ਵਿਚਕਾਰ ਇਸੇ ਤਰ੍ਹਾਂ ਸਵਾਲ-ਜਵਾਬ ਹੁੰਦੇ ਹਨ। ਅੰਤ ਵਿਚ ਸਿੰਘ ਕਹਿੰਦੇ ਹਨ—ਖਾਲਸਾ ਉਸੇ ਤਰ੍ਹਾਂ ਕਰੇਗਾ ਜਿਵੇਂ ਗੁਰੂ ਜੀ ਦੀ ਆਗਿਆ ਹੋਵੇਗੀ। ਇਸ ਪਿਛੋਂ ਗੁਰੂ ਜੀ ਨੇ ਬਾਦਸ਼ਾਹ ਨੂੰ ਆਪਣੀ ਵਿਲੱਖਣ ਚਿੱਠੀ ਲਿਖੀ:

> ਕਰੈ ਖਾਲਸਾ ਤਾਹਿ ਪ੍ਰਕਾਰੀ।
> ਗੁਰ ਤਬ ਲਿਖੀ ਪਤ੍ਰਿਕਾ ਭਾਰੀ।

ਇਸੇ ਤਰ੍ਹਾਂ ਕੁਝ ਹੋਰ ਪੁਰਾਣੇ ਗਰੰਥਕਾਰਾਂ ਨੇ 'ਜ਼ਫ਼ਰਨਾਮੇ' ਦੀ ਤਕਰੀਬਨ ਇਹੀ ਭੂਮਿਕਾ ਥੋੜ੍ਹੇ ਬਹੁਤ ਫ਼ਰਕ ਨਾਲ ਆਪਣੇ ਗਰੰਥਾਂ ਵਿਚ ਲਿਖੀ ਹੈ। ਗਿ: ਗਿਆਨ ਸਿੰਘ ਦਾ ਹਵਾਲਾ ਬੜਾ ਰੋਚਿਕ ਹੈ—"ਇਕ ਦਿਨ ਗੁਰੂ ਜੀ ਆਪਣੇ ਖਿਆਲ ਵਿਚ ਕੁਝ ਸ਼ਬਦ ਬੋਲਦੇ ਹੋਏ ਚਾਕੂ ਆਪਣੇ ਹੱਥ ਦੀਆਂ ਉਂਗਲਾਂ ਉਤੇ ਫੇਰ ਰਹੇ ਸੇ, ਸ਼ਮੀਰ ਨੇ ਉਂਗਲੀਆਂ ਪਰ ਚਾਕੂ ਫੇਰਨ ਦਾ ਕਾਰਨ ਪੁਛਿਆ ਤਾਂ ਬਚਨ ਹੋਯਾ—ਤੁਰਕਾਂ ਦੀਆਂ ਜੜ੍ਹਾਂ ਤਰਾਸ਼ ਰਹੇ ਹਾਂ। ਭਾਈ ਮਾਨ ਸਿੰਘ ਬੋਲਿਆ—ਪਹਿਲੇ ਔਰੰਗੇ ਦਾ ਕਾਟਲਾ ਕਰੋ, ਬਾਕੀ ਦੇ ਤੁਰਕ ਨਿਰਬਲ ਹੋ ਕੇ ਆਪੇ ਮਰ ਜਾਣਗੇ।

ਹੁਕਮ ਹੋਯਾ —ਭਾਈ ਮਾਨ ਸਿੰਘਾ, ਔਰੰਗੇ ਨੂੰ ਜੁਧ ਵਿਚ ਮਾਰਨਾ ਸੀ, ਪਰ ਉਹ ਦੂਰ ਜਾ ਰਿਹਾ। ਲਓ, ਬਚਨ ਨਾਲ ਹੀ ਅਸੀਂ ਉਸ ਨੂੰ ਮਾਰਦੇ ਹਾਂ ਤੇ ਬਜੀਦੇ ਗੀਦੀ ਨੂੰ ਤਾਂ ਸਾਡੇ ਸਿੰਘ ਹੀ ਕਾਫ਼ਰ ਕਰਕੇ ਮਾਰ ਛੱਡਣਗੇ। ਏਤਨਾ ਬਚਨ ਕਹਿ ਕੇ ਗੁਰੂ ਜੀ ਕਾਗਜ਼ ਕਲਮ ਦਵਾਤ ਲੈ ਕਰ ਚੁਬਾਰੇ ਦੇ ਅੰਦਰ ਜਾ ਬੈਠੇ।"

—ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ)
ਪੰਨਾ ੧੦੩੩

ਭਾਈ ਕੇਸਰ ਸਿੰਘ ਛਿੱਬਰ ਅਤੇ ਅਹਿਮਦ ਸ਼ਾਹ ਬਟਾਲਵੀ ਨੇ ਕਰਮਵਾਰ ਆਪਣੀਆਂ ਪੁਸਤਕਾਂ 'ਬੰਸਾਵਲੀ-ਨਾਮਾ ਦਸਾਂ ਪਾਤਸ਼ਾਹੀਆਂ ਕਾ' (੧੭੬੯ ਈ:) ਅਤੇ 'ਜ਼ਿਕਰਿ ਗੁਰੂਆਂ ਵਾ ਇਬਤਦਾਇ ਸਿੰਘਾਂ ਵਾ ਮਜ਼ਹਬਿ ਏਸ਼ਾਂ' ਵਿਚ ਜ਼ਫ਼ਰਨਾਮੇ ਦੇ ਸ਼ਿਅਰਾਂ ਦੀ ਗਿਣਤੀ ੧੪੦੦ ਲਿਖੀ ਹੈ। ਪਰ ਅਜ ਤਕ ਜਿੰਨੀਆਂ ਵੀ ਸ੍ਰੀ ਦਸਮ ਗਰੰਥ ਸਾਹਿਬ ਦੀਆਂ ਬੀੜਾਂ ਉਪਲਭਧ ਹਨ ਉਨ੍ਹਾਂ ਵਿਚ ਜ਼ਫ਼ਰਨਾਮੇ ਦੇ ੧੧੧ ਸ਼ਿਅਰ ਹੀ ਦਰਜ ਹਨ। ਗੁਰੂ ਜੀ ਨੇ ਇਸ ਪੱਤਰ ਨੂੰ ਦੋ ਹਿਸਿਆਂ ਵਿਚ ਵੰਡਿਆ ਹੈ। ਪਹਿਲੇ ਹਿੱਸੇ ਵਿਚ ੧੨ ਸ਼ਿਅਰ ਹਨ, ਜਿਨ੍ਹਾਂ ਵਿਚ ਅਕਾਲ ਪੁਰਖ ਦੀ ਉਸਤਤ ਕੀਤੀ ਗਈ ਹੈ। ਇਸ ਪਿਛੋਂ 'ਦਾਸਤਾਨ' ਦਾ ਸਿਰਲੇਖ ਦੇ ਕੇ ੯੯ ਸ਼ਿਅਰ ਦਰਜ ਕੀਤੇ ਹਨ। ਇਨ੍ਹਾਂ ਸ਼ਿਅਰਾਂ ਵਿਚ ਬਾਦਸ਼ਾਹ ਅਤੇ ਉਸ ਦੇ ਅਹਿਲਕਾਰਾਂ ਵਲੋਂ ਲਿਖਤੀ ਅਤੇ ਜ਼ਬਾਨੀ ਕੀਤੇ ਗਏ ਵਾਅਦਿਆਂ ਦਾ ਜ਼ਿਕਰ ਹੈ। ਨਾਲ-ਨਾਲ ਇਹ ਵੀ ਦਸਿਆ ਹੈ ਕਿ ਕਿਵੇਂ ਬਾਦਸ਼ਾਹੀ ਫੌਜਾਂ ਨੇ ਗੁਰੂ ਜੀ ਦੇ ਵਹੀਰ ਉਤੇ ਹਮਲੇ ਕਰਕੇ ਇਨ੍ਹਾਂ ਕਸਮਾਂ ਅਤੇ ਵਾਅਦਿਆਂ ਨੂੰ ਤੋੜਿਆ। ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਇਸ ਗੱਲੋਂ ਬੜੀ ਜ਼ਬਰਦਸਤ ਝਾੜ ਪਾਉਂਦੇ ਹਨ ਕਿ ਤੂੰ ਆਪਣੇ ਆਪ ਨੂੰ ਹਜ਼ਰਤ ਮੁਹੰਮਦ ਸਾਹਿਬ ਅਤੇ ਪਵਿੱਤਰ ਕੁਰਾਨ ਦਾ ਕਾਮਲ ਪੈਰੋਕਾਰ ਸਮਝਦਾ ਹੈਂ, ਪਰ ਤੂੰ ਉਨ੍ਹਾਂ ਦੀ ਸਿਖਿਆ ਤੋਂ ਬਹੁਤ ਦੂਰ ਹੈਂ। ਘੱਟੋ ਘਟ ੨੦ ਸ਼ਿਅਰ ਸਿੱਧੇ ਤੌਰ ਤੇ ਚਮਕੌਰ ਦੀ ਜੰਗ ਨਾਲ ਸਬੰਧਿਤ ਹਨ, ਜੋ ਇਤਿਹਾਸ ਦੀ ਨਜ਼ਰ ਤੋਂ ਬੇਹੱਦ ਅਹਿਮ ਅਤੇ ਬੇਮਿਸਾਲ ਹਨ ਕਿਉਂਕਿ ਇਹ ਜੰਗ ਦੇ ਨਾਇਕ ਦੀ ਆਪਣੀ ਕਲਮ ਤੋਂ ਲਿਖੇ ਹੋਏ ਹਨ। ਜ਼ਫ਼ਰਨਾਮੇ ਦੇ ਆਖਰੀ ਪੰਜ-ਸੱਤ ਸ਼ਿਅਰਾਂ ਵਿਚ ਬਾਦਸ਼ਾਹ ਨੂੰ ਸੂਚਤ ਕੀਤਾ ਗਿਆ ਹੈ ਕਿ ਆਪਣੇ ਰਾਜ-ਭਾਗ ਅਤੇ ਤਾਕਤ-ਦੌਲਤ ਦੇ ਸਿਰ 'ਤੇ ਖੁਦਾ ਦੀ ਖਲਕਤ ਨਾਲ ਅਨਿਆਂ ਤੇ ਅਤਿਆਚਾਰ ਨਹੀਂ ਕਰਨਾ ਚਾਹੀਦਾ। ਇਹ ਦੁਨੀਆ ਚਾਰ ਦਿਨਾਂ ਦੀ ਸਰਾਂ ਹੈ। ਇਥੋਂ ਸਭ ਨੇ ਚਲਾਇਮਾਨ ਹੈ। ਔਰੰਗਜ਼ੇਬ, ਤੂੰ ਕੁਰਾਨ ਦੀ ਖਾਧੀ ਹੋਈ ਕਸਮ ਨੂੰ ਹੋਰ ਭੰਗ ਨਾ ਕਰ। ਜਿਸ ਦਾ ਰੱਬ ਦੋਸਤ ਹੁੰਦਾ ਹੈ, ਦੁਸ਼ਮਣ ਜੇ ਹਜ਼ਾਰ ਦੁਸ਼ਮਣੀ ਵੀ ਕਰੇ ਤਾਂ ਉਸ ਦਾ ਕੁਝ ਨਹੀਂ ਵਿਗਾੜ ਸਕਦਾ।

ਜ਼ਫ਼ਰਨਾਮਾ ਸੱਚ, ਸਵੈਮਾਨ ਅਤੇ ਨਿਆਂ ਦੀ ਪੱਕੀ ਜ਼ਮੀਨ ਉੱਤੇ ਖਲੋਤੇ ਸੱਚੇ ਪਾਤਸ਼ਾਹਾਂ ਦੀ, ਕੂੜੀ ਸਲਤਨਤ ਦੇ ਝੂਠੇ ਬਾਦਸ਼ਾਹ ਨੂੰ ਇਕ ਵੰਗਾਰ ਹੈ। ਇਸ ਲਈ ਇਸ ਦਾ ਰੰਗ-ਢੰਗ ਅਤੇ ਦਸਤੂਰ ਉਸ ਸਮੇਂ ਬਾਦਸ਼ਾਹ ਨੂੰ ਲਿਖੀਆਂ ਜਾਂਦੀਆਂ ਗੁਜ਼ਾਰਸ਼ਾਂ ਜਾਂ ਅਰਜ਼ਦਾਸਤਾਂ ਤੋਂ ਵੱਖਰਾ ਹੈ। ਹਿੰਦੁਸਤਾਨ ਦੇ ਮੁਗਲ ਸਮਰਾਟ ਨੂੰ ਜਦੋਂ ਕੋਈ ਅਮੀਰ-ਵਜ਼ੀਰ ਜਾਂ ਰਾਜਾ ਮਹਾਰਾਜਾ ਚਿੱਠੀ ਲਿਖਦਾ ਸੀ ਤਾਂ ਸਭ ਤੋਂ ਪਹਿਲਾਂ ਬਾਦਸ਼ਾਹ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹਦਾ ਸੀ। ਬਾਦਸ਼ਾਹ ਦੇ ਨਾਂਅ ਨਾਲ ਵੱਡੇ ਤੋਂ ਵੱਡੇ ਵਿਸ਼ੇਸ਼ਣ ਲਾਏ ਜਾਂਦੇ ਸਨ। ਪਰ ਗੁਰੂ ਗੋਬਿੰਦ ਸਿੰਘ ਦਾ ਸਿਰ ਅਤੇ ਕਲਮ ਕਦੀ ਕਿਸੇ ਬਾਦਸ਼ਾਹ ਦੇ ਅੱਗੇ ਨਹੀਂ ਝੁਕੇ, ਉਨ੍ਹਾਂ ਦਾ ਸਜਦਾ ਕੇਵਲ ਅਕਾਲ ਪੁਰਖ ਦੇ ਚਰਨਾਂ ਵਿਚ ਹੀ ਹੁੰਦਾ ਸੀ। ਇਸ ਲਈ ਦਸਮ ਪਾਤਸ਼ਾਹ ਜ਼ਫ਼ਰਨਾਮੇ ਦਾ ਅਰੰਭ ਬਾਦਸ਼ਾਹ ਦੀ ਵਡਿਆਈ ਨਾਲ ਨਹੀਂ, ਅਕਾਲ ਪੁਰਖ ਦੀ ਉਸਤਤ ਨਾਲ ਕਰਦੇ ਹਨ —

ਕਮਾਲਿ ਕਰਾਮਾਤ ਕਾਇਮ ਕਰੀਮ।
ਰਜ਼ਾ ਬਖ਼ਸ਼ ਰਾਜ਼ਿਕ ਰਿਹਾਕੁਨ ਰਹੀਮ।

(ਹੇ ਅਕਾਲ ਪੁਰਖ ਤੂੰ ਅਲੌਕਿਕ ਸ਼ਕਤੀਆਂ ਦਾ ਮਾਲਕ, ਸਦਾ ਰਹਿਣ ਵਾਲਾ ਅਤੇ ਕ੍ਰਿਪਾਲੂ ਹੈਂ। ਤੂੰ ਖੁਸ਼ੀਆਂ ਬਖਸ਼ਣ ਵਾਲਾ, ਰਿਜ਼ਕ-ਦਾਤਾ, ਮੁਕਤੀ ਦਾਤਾ ਅਤੇ ਰਹਿਮ ਕਰਨ ਵਾਲਾ ਹੈਂ।')

ਇਸੇ ਤਰ੍ਹਾਂ ਬਾਕੀ ਦੇ ੧੧ ਸ਼ਿਅਰਾਂ ਵਿਚ ਗੁਰੂ ਸਾਹਿਬ ਅਕਾਲ ਪੁਰਖ ਨੂੰ ਵੱਖ-ਵੱਖ ਨਾਵਾਂ ਨਾਲ ਯਾਦ ਕਰਦੇ ਹੋਏ ਉਸ ਦੇ ਸਰਬ-ਉੱਚ ਗੁਣਾਂ ਦਾ ਵਰਨਣ ਕਰਦੇ ਹਨ।

'ਦਾਸਤਾਨ' ਦੇ ਪਹਿਲੇ ਤਿੰਨ ਸ਼ਿਅਰ ਬਾਦਸ਼ਾਹ ਅਤੇ ਉਸ ਦੇ ਅਹਿਲਕਾਰਾਂ ਦੀਆਂ ਕਸਮਾਂ ਦਾ ਜ਼ਿਕਰ ਕਰਦੇ ਹਨ। ਗੁਰੂ ਜੀ ਬਾਦਸ਼ਾਹ ਨੂੰ ਕਹਿੰਦੇ ਹਨ ਕਿ ਹੁਣ ਮੈਨੂੰ ਤੇਰੀ ਕੁਰਾਨ ਦੀ ਕਸਮ ਉੱਤੇ ਕੋਈ ਇਤਬਾਰ ਨਹੀਂ ਰਿਹਾ। ਤੇਰੇ ਬਖਸ਼ੀ ਅਤੇ ਦੀਵਾਨ ਸਭ ਝੂਠੇ ਹਨ। ਹੁਣ ਇਹ ਸਿੱਧ

ਹੋ ਗਿਆ ਹੈ ਕਿ ਜਿਹੜਾ ਆਦਮੀ ਤੇਰੀ ਕੁਰਾਨ ਦੀ ਕਸਮ 'ਤੇ ਭਰੋਸਾ ਕਰੇਗਾ ਉਸ ਨੂੰ ਖੁਆਰ ਹੋਣਾ ਪਏਗਾ...। ਘੱਟੋ ਘੱਟ ੧੨ ਸ਼ਿਅਰ ਹੋਰ ਅਜਿਹੇ ਹਨ ਜਿਨ੍ਹਾਂ ਵਿਚ ਬਾਦਸ਼ਾਹ ਨੂੰ ਉਸ ਦੀ ਕਸਮ ਯਾਦ ਕਰਵਾਈ ਗਈ ਹੈ। ਲਿਖਦੇ ਹਨ : ਜੇ ਮੈਂ ਗੁਪਤ ਰੂਪ ਵਿਚ ਵੀ ਕਸਮ ਖਾਧੀ ਹੁੰਦੀ ਤਾਂ ਉਸ ਨੂੰ ਕਦੀ ਨਾ ਤੋੜਦਾ।...ਤੂੰ ਹੁਣ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ ਤਾਂ ਮੈਂ ਤੇਰਾ ਇਤਬਾਰ ਨਹੀਂ ਕਰਾਂਗਾ।...ਅਜੇ ਵੀ ਕੁਰਾਨ ਦੀ ਕਸਮ ਦਾ ਫਰਜ਼ ਤੇਰੇ ਉੱਤੇ ਲਾਗੂ ਹੈ। ਤੈਨੂੰ ਇਸ ਮਸਲੇ ਨੂੰ ਸਹੀ ਢਗ ਨਾਲ ਹੱਲ ਕਰ ਦੇਣਾ ਚਾਹੀਦਾ ਹੈ।

ਇਹ ਗੁਰੂ ਗੋਬਿੰਦ ਸਿੰਘ ਦੀ ਵਡਿਆਈ ਹੈ ਕਿ ਉਹ ਬਾਦਸ਼ਾਹ ਦੀ ਖੁਸ਼ਾਮਦ ਕਰਨ ਦੀ ਥਾਂ ਉਸ ਨੂੰ ਖਰੀਆਂ ਖਰੀਆਂ ਸੁਣਾਉਂਦੇ ਹਨ। ਕਹਿੰਦੇ ਹਨ, 'ਮੈਨੂੰ ਇਹ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜ਼ੇਬ) ਟਕੇ ਦਾ ਮੁਰੀਦ ਹੈ ਅਤੇ ਧਰਮ-ਈਮਾਨ ਨੂੰ ਪਰ੍ਹੇ ਸੁੱਟ ਦੇਣ ਵਾਲਾ ਹੈ।' ਅਗਲੇ ਸ਼ਿਅਰ ਵਿਚ ਦਸਮ ਪਾਤਸ਼ਾਹ ਔਰੰਗਜ਼ੇਬ ਨੂੰ ਬੁਰੀ ਤਰ੍ਹਾਂ ਝਾੜ ਪਾਉਂਦ ਹੋਏ ਲਿਖਦੇ ਹਨ, ਔਰੰਗਜ਼ੇਬ, ਨਾ ਤੂੰ ਦੀਨ ਈਮਾਨ ਉੱਤੇ ਕਾਇਮ ਹੈਂ ਤੇ ਨਾ ਹੀ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈਂ। ਨਾ ਤੈਨੂੰ ਪ੍ਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਸਾਹਿਬ ਉੱਤੇ ਭਰੋਸਾ ਹੈ—

ਨਾ ਈਮਾਂ ਪ੍ਰਸਤੀ ਨਾ ਔਜ਼ਾਇ ਦੀਂ ॥
ਨਾ ਸਾਹਿਬ ਸਨਾਸ਼ੀ ਨਾ ਮੁਹੰਮਦ ਯਕੀਂ ॥ ੪੬ ॥

ਇਕ ਹੋਰ ਸ਼ਿਅਰ ਵਿਚ ਔਰੰਗਜ਼ੇਬ ਨੂੰ ਇਸ ਤੋਂ ਵੀ ਵੱਧ ਫਿਟਕਾਰਿਆ ਹੈ। ਲਿਖਿਆ ਹੈ - ਤੇਰਾ ਇਨਸਾਫ ਅਤੇ ਤੇਰੀ ਧਰਮ-ਪਾਲਣਾ ਵੀ ਬੜੀ ਅਜੀਬ ਹੈ। ਤੇਰੀ ਇਸ ਸਰਦਾਰੀ ਉੱਤੇ ਬੇਹੱਦ ਅਫਸੋਸ ਹੈ, ਸੌ ਵਾਰੀ ਅਫਸੋਸ ਹੈ :

ਕਿ ਅਜਬ ਅਸਤ ਇਨਸਾਫੋ ਦੀਂ ਪਰਵਰੀ।
ਕਿ ਹੈਫ ਅਸਤ, ਸਦ ਹੈਫ, ਈਂ ਸਰਵਰੀ ॥ ੬੪ ॥

ਜ਼ਫਰਨਾਮੇ ਦੇ ਕੁਝ ਸ਼ਿਅਰ ਔਰੰਗਜ਼ੇਬ ਦੀ ਤਾਰੀਫ ਵੀ ਕਰਦੇ ਹਨ, ਜਿਵੇਂ 'ਔਰੰਗਜ਼ੇਬ ਤੂੰ ਬਹੁਤ ਸੁਹਣਾ ਅਤੇ ਸੂਝਵਾਨ ਹੈ।...ਤੂੰ ਜੰਗ ਵਿਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਹੈਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਸਰਦਾਰਾਂ ਦਾ ਸਰਦਾਰ ਹੈਂ।' - ਪਰ ਇਹ ਸਾਰੀ ਪ੍ਰਸੰਸਾ ਉਸ ਨੂੰ ਇਹ ਦੱਸਣ ਵਾਸਤੇ ਕੀਤੀ ਹੈ ਕਿ ਇਨ੍ਹਾਂ ਸਾਰੇ ਗੁਣਾ ਦੇ ਬਾਵਜੂਦ 'ਤੂੰ ਦੀਨ-ਈਮਾਨ ਅਤੇ ਸੱਚੇ ਧਰਮ ਤੋਂ ਬਹੁਤ ਦੂਰ ਹੈਂ। ਤੇਰੇ ਅਮਲ ਨੇਕ ਨਹੀਂ ਹਨ'—

ਸ਼ਹਿਨਸ਼ਾਹਿ ਔਰੰਗਜ਼ੇਬ ਆਲਮੀਂ।
ਕਿ ਦਾਰਾਇ ਦੌਰ ਅਸਤ, ਦੂਰ ਅਸਤ ਦੀਂ ॥ ੬੧ ॥

ਜ਼ਫਰਨਾਮਾ ਚਮਕੌਰ ਦੀ ਜੰਗ ਦਾ ਅੱਖੀਂ ਦੇਖਿਆ ਹਾਲ ਦੱਸਣ ਵਾਲਾ ਇਕੋ ਇਕ ਪ੍ਰਮਾਣੀਕ ਇਤਿਹਾਸਕ ਸਰੋਤ ਹੈ। ਗੁਰੂ ਜੀ ਔਰੰਗਜ਼ੇਬ ਨੂੰ ਦਸਦੇ ਹਨ ਕਿ ਤੇਰੀ ਕਾਲੀਆਂ ਵਰਦੀਆਂ ਵਾਲੀ ਫੌਜ ਮਖਿਆਲ ਵਾਂਗ ਇਕਦਮ ਗੜ੍ਹੀ ਉੱਤੇ ਟੁੱਟ ਪਈ। ਭੁੱਖਣ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਨ੍ਹਾਂ ਉੱਤੇ ਦਸ ਲੱਖ ਭਾਵ ਅਣਗਿਣਤ ਫੌਜ ਹਮਲਾ ਕਰ ਦੇਵੇ।...ਜਦੋਂ ਮੈਂ ਨਾਹਰ ਖਾਨ ਨੂੰ ਮੈਦਾਨਿ ਜੰਗ ਵਿਚ ਵੇਖਿਆ ਤਾਂ ਉਹ ਇਕਦਮ ਮੇਰੇ ਤੀਰ ਦਾ ਸ਼ਿਕਾਰ ਹੋ ਗਿਆ। ਜੇ ਖਵਾਜਾ ਮਰਦੂਦ (ਜ਼ਫਰ ਬੇਗ) ਵੀ ਕੰਧ ਦੀ ਓਟ ਵਿਚੋਂ ਬਾਹਰ ਆ ਜਾਂਦਾ ਤਾਂ ਉਹ ਵੀ ਮੇਰੇ ਤੀਰ ਦਾ ਸੁਆਦ ਚਖ ਲੈਂਦਾ। ਤੀਰਾਂ ਅਤੇ ਗੋਲੀਆਂ ਦੀ ਐਨੀ ਵਰਖਾ ਹੋਈ ਕਿ ਰਣਭੂਮੀ ਯੋਧਿਆਂ ਦੇ ਲਹੂ ਨਾਲ ਪੋਸਤ ਦੇ ਫੁੱਲ ਵਾਂਗ ਲਾਲ ਹੋ ਗਈ।...ਆਖਰ ਜਦੋਂ ਸੰਸਾਰ ਦਾ ਦੀਪਕ, ਸੂਰਜ, ਡੁੱਬ ਗਿਆ ਅਤੇ ਰਾਤ ਦਾ ਬਾਦਸ਼ਾਹ ਚੰਦਰਮਾ ਨਿਕਲ ਆਇਆ ਤਾਂ ਜੰਗ ਬੰਦ ਹੋ ਗਈ।

ਜੰਗ ਅਤੇ ਮੁਗ਼ਲ ਫੌਜਾਂ ਦੀਆਂ ਜ਼ਿਆਦਤੀਆਂ ਦਾ ਵਰਨਣ ਕਰਦੇ ਹੋਏ ਕੁਝ ਅੱਗੇ ਜਾ ਕੇ ਗੁਰੂ ਜੀ ਔਰੰਗਜ਼ੇਬ ਨੂੰ ਖਬਰਦਾਰ ਕਰਦੇ ਹੋਏ ਲਿਖਦੇ ਹਨ ਕਿ ਕੀ ਹੋਇਆ ਜੇ ਤੂੰ ਮੇਰੇ ਚਾਰ ਬੇਟੇ ਮਾਰ ਦਿੱਤੇ ਹਨ ਪਰ ਕੁੰਡਲੀਦਾਰ ਭੁਝੰਗੀ ਮੇਰਾ ਖਾਲਸਾ ਅਜੇ ਜ਼ਿੰਦਾ ਹੈ ਜੋ ਮੇਰੇ ਸੰਘਰਸ਼ ਨੂੰ ਜਾਰੀ ਰੱਖੇਗਾ।

ਗੁਰੂ ਗੋਬਿੰਦ ਸਿੰਘ ਵਰਗਾ ਸੂਰਬੀਰ ਅਤੇ ਬੁਲੰਦ ਹੌਸਲਾ ਮਹਾਂਪੁਰਸ਼ ਇਤਿਹਾਸ ਨੇ ਸ਼ਾਇਦ ਹੀ ਕਦੀ ਪੈਦਾ ਕੀਤਾ ਹੋਵੇ। ਉਹ ਬੇਸਰੋਸਾਮਾਨੀ ਦੀ ਹਾਲਤ ਵਿਚ ਬਾਦਸ਼ਾਹ ਨੂੰ ਵੰਗਾਰਦੇ ਹੋਏ ਕਹਿੰਦੇ ਹਨ ਕਿ ਹੁਣ ਮੈਂ ਤੇਰੀ ਕਸਮ ਉੱਤੇ ਇਤਬਾਰ ਕਰ ਕੇ ਤੇਰੇ ਪਾਸ ਕਦੀ ਨਹੀਂ ਆਵਾਂਗਾ। ਤੈਨੂੰ ਚਾਹੀਦਾ ਹੈ ਕਿ ਆਪਣੀ ਕਸਮ ਅਨੁਸਾਰ ਸਾਰੇ ਕਾਰਜ ਨੂੰ ਸਿਰੇ ਚਾੜ੍ਹਨ ਲਈ ਤੂੰ ਆਪ ਕਸਬਾ ਕਾਂਗੜ ਵਿਖੇ ਆਵੇਂ, ਜਿਥੇ ਅਸੀਂ ਆਹਮਣੇ-ਸਾਹਮਣੇ ਬੈਠ ਕੇ ਮਾਮਲੇ ਨੂੰ ਸੁਲਝਾ ਲਈਏ।...ਜੇ ਤੂੰ ਸੱਚਾ ਖੁਦਾ ਪ੍ਰਸਤ ਹੈਂ ਤਾਂ ਮੇਰੀ ਦੱਸੀ

ਇਸ ਗੱਲ ਵਿਚ ਰਤਾ ਵੀ ਢਿੱਲ ਨਹੀਂ ਕਰੇਗਾ—

ਅਗਰ ਤੂੰ ਬਯਜ਼ਦਾਂ ਪ੍ਰਸਤੀ ਕੁਨੀ ।
ਬਕਾਰਿ ਮਰਾ ਈਂ ਨਾ ਸੁਸਤੀ ਕੁਨੀ ॥ ੯੧ ॥

ਜ਼ਫਰਨਾਮੇ ਦੇ ਆਖਰੀ ਸ਼ਿਅਰਾਂ ਵਿਚ ਦਸਮੇਸ਼ ਗੁਰੂ ਬਾਦਸ਼ਾਹ ਨੂੰ ਇਹ ਵੀ ਚਿਤਾਰਦੇ ਹਨ ਕਿ 'ਜੇ ਤੇਰੀ ਨਜ਼ਰ ਆਪਣੀਆਂ ਫੌਜਾਂ ਅਤੇ ਦੌਲਤ ਖਜ਼ਾਨਿਆਂ ਉੱਤੇ ਹੈ ਤਾਂ ਸਾਡੀ ਨਿਗਾ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵੱਲ ਹੈ—

ਤੁਰਾ ਗਰ ਨਜ਼ਰ ਹਸਤ ਲਸ਼ਕਰ ਵਾ ਜ਼ਰ ।
ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ ॥ ੧੦੨ ॥

ਅਤੇ ਜਦੋਂ ਕੋਈ ਤਨੋਂ ਮਨੋਂ ਵਾਹਿਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਉਹ ਉਸ ਨੂੰ ਆਪਣੀ ਰੱਖਿਆ ਵਿਚ ਲੈ ਲੈਂਦਾ ਹੈ (ਸ਼ਿਅਰ ਨੰ: ੯੯)

ਜ਼ਫਰਨਾਮੇ ਵਿਚ ਦਸਮ ਪਾਤਸ਼ਾਹ ਨੇ ਜੋ ਕੁਝ ਵੀ ਲਿਖਿਆ ਹੈ ਉਸ ਦੇ ਪਿੱਛੇ ਉਨ੍ਹਾਂ ਦੇ ਬੁਲੰਦ ਹੌਸਲੇ ਅਤੇ ਅਕਾਲ ਪੁਰਖ ਵਿਚ ਉਨ੍ਹਾਂ ਦੇ ਅਡਿੱਗ ਵਿਸ਼ਵਾਸ ਦੀ ਝਲਕ ਦਿਖਾਈ ਦਿੰਦੀ ਹੈ। ਜ਼ਫਰਨਾਮਾ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਜਬਰ ਅਤੇ ਜ਼ੁਲਮ ਦੀਆਂ ਦਿਉ-ਦਾਨਵ ਤਾਕਤਾਂ ਵਿਰੁੱਧ ਹੱਕ ਅਤੇ ਇਨਸਾਫ ਦਾ ਸੰਘਰਸ਼ ਹਰ ਹਾਲਤ ਵਿਚ ਲੜਿਆ ਜਾ ਸਕਦਾ ਹੈ। ਦਸਮੇਸ਼ ਗੁਰੂ ਨੇ ਔਰੰਗਜ਼ੇਬ ਨੂੰ ਖਬਰਦਾਰ ਕੀਤਾ ਸੀ ਕਿ ਮੇਰਾ ਕੁੰਡਲੀਦਾਰ ਖਾਲਸਾ ਜਿਉਂਦਾ-ਜਾਗਦਾ ਹੈ। ਗੁਰੂ ਜੀ ਦੀ ਭਵਿੱਖਬਾਣੀ ਅਨੁਸਾਰ ਦੋ ਤਿੰਨ ਸਾਲ ਬਾਅਦ ਹੀ ਪੰਜਾਬ ਵਿਚ ਬੰਦਾ ਸਿੰਘ ਬਹਾਦਰ ਦੀ ਸਰਦਾਰੀ ਹੇਠ ਸਿੱਖ-ਸ਼ਕਤੀ ਦਾ ਦਬਦਬਾ ਕਾਇਮ ਹੋ ਗਿਆ।

ਜ਼ਫਰਨਾਮਾ ਕੂੜ ਦੀਆਂ ਤਾਕਤਾਂ ਉੱਪਰ ਸੱਚ ਦੀਆਂ ਤਾਕਤਾਂ ਦੀ ਨੈਤਿਕ ਜਿੱਤ ਦਾ ਐਲਾਨ ਹੈ।

੪੩ ਗੁਰੂ ਨਗਰ ਮਾਡਲ ਟਾਊਨ, ਜਲੰਧਰ।



# ਵਾਹੁ ਵਾਹੁ ਗੋਬਿੰਦ ਸਿੰਘ

ਹਰਿ ਸੱਚੇ ਤਖਤ ਰਚਾਇਆ ਸਤਿ ਸੰਗਤ ਮੇਲਾ ॥
ਨਾਨਕ ਨਿਰਭਉ ਨਿਰੰਕਾਰ, ਵਿਚ ਸਿਧਾਂ ਖੇਲਾ ॥
ਗੁਰ ਸਿਮਰ ਮਨਾਈ ਕਾਲਕਾ, ਖੰਡੇ ਕੀ ਵੇਲਾ ॥
ਪੀਵਹੁ ਪਾਹੁਲ ਖੰਡਧਾਰ, ਹੁਇ ਜਨਮ ਸੁਹੇਲਾ ॥
ਗੁਰ ਸੰਗਿਤ ਕੀਨੀ ਖਾਲਸਾ, ਮਨਮੁਖੀ ਦੁਹੇਲਾ ॥
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧ ॥

ਸਚਾ ਅਮਰ ਗੋਬਿੰਦ ਦਾ ਸੁਣ ਗੁਰੂ ਪਿਆਰੇ ॥
ਸਤਿ ਸੰਗਤਿ ਮੇਲਾਪ ਕਰਿ, ਪੰਚ ਦੂਤ ਸੰਘਾਰੇ ॥
ਵਿਚ ਸੰਗਤਿ ਢੋਈ ਨ ਲਹਿਨਿ ਜੋ ਖਸਮੁ ਵਿਸਾਰੇ ॥
ਗੁਰਸਿਖਾਂ ਮੱਥੇ ਉੱਜਲੇ ਸੱਚੇ ਦਰਬਾਰੇ ॥
ਹਰਿ ਗੁਰ ਗੋਬਿੰਦ ਧਿਆਇਐ, ਸਚ ਅੰਮ੍ਰਿਤ ਵੇਲਾ ॥
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੨ ॥

ਪ੍ਰਾਨ ਮੀਤ ਪਰਮਾਤਮਾ ਪੁਰਖੋਤਮ ਪੂਰਾ ॥
ਪੋਖਣਹਾਰਾ ਪਾਤਿਸਾਹ ਹੈ ਪ੍ਰਤਿਪਾਲਨ ਊਰਾ ॥
ਪਤਿਤ ਉਧਾਰਨ ਪ੍ਰਾਨਪਤਿ ਸਦ ਸਦਾ ਹਜ਼ੂਰਾ ॥
ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ ॥
ਅਨਦ ਬਿਨੋਦੀ ਜੀਅ ਜਪਿ ਸਚੁ ਸਚੀ ਵੇਲਾ ॥
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੪ ॥
(ਭਾਈ ਗੁਰਦਾਸ ਦੂਜਾ)

# ਜਬ ਲਗ ਖ਼ਾਲਸਾ ਰਹੇ ਨਿਆਰਾ

ਖ਼ਾਲਸਾ ਅਕਾਲ ਪੁਰਖ ਕੀ ਫ਼ੌਜ ॥
ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ ॥
ਜਬ ਲਗ ਖ਼ਾਲਸਾ ਰਹੇ ਨਿਆਰਾ ॥
ਤਬ ਲਗ ਤੇਜ ਦੀਉ ਮੈ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤ ॥
ਮੈਂ ਨ ਕਰੋਂ ਇਨ ਕੀ ਪ੍ਰਤੀਤ ॥
(ਸਰਬ ਲੋਹ ਗਰੰਥ 'ਚੋਂ)

# ਜਾਣੇ-ਅਣਜਾਣੇ ਸਫ਼ਰ

**—ਸੁਪਨਦੀਪ ਸੰਧੂ**

ਸੁਪਨ ਸੰਧੂ ਨੌਜੁਆਨ ਲੇਖਕ ਹੈ। ਜਾਣੇ-ਅਣਜਾਣੇ ਸਫਰ ਦੀ ਦਾਸਤਾਨ ਉਸ ਨੇ ਨਵੇਂ ਅੰਦਾਜ਼ ਵਿਚ ਲਿਖੀ ਹੈ। ਸਾਦੇ ਅਤੇ ਸਰਲ ਸ਼ਬਦਾਂ ਵਿਚ ਉਸ ਨੇ ਉਤਸਕਤਾ ਭਰੇ ਕਹਾਣੀ ਰਸ ਨਾਲ ਲਿਖਤ ਵਿਚ ਦਿਲਚਸਪੀ ਭਰ ਦਿੱਤੀ ਹੈ। ਇਸ ਦੇ ਨਾਲ ਹੀ ਕੁਝ ਸਾਰਥਕ ਗੱਲਾਂ ਕਰਦਿਆਂ ਉਸਨੇ ਸਮਾਜ ਦੀ ਅੰਦਰਲੀ ਤਸਵੀਰ ਵੀ ਪਾਠਕਾਂ ਦੇ ਰੂਬਰੂ ਪੇਸ਼ ਕੀਤੀ ਹੈ ਅਤੇ ਅਹਿਮ ਮੁੱਦੇ ਵੀ ਉਭਾਰੇ ਹਨ।

ਸੁਪਨਦੀਪ ਸੰਧੂ ਦੀ ਲਿਖਤ ਦੀ ਖੂਬਸੂਰਤੀ ਇਹ ਹੈ ਕਿ ਉਹ ਬਹੁਤ ਸਾਦੇ ਅਤੇ ਮਾਸੂਮ ਸ਼ਬਦਾਂ ਵਿਚ ਡੂੰਘੀ ਗੱਲ ਕਰ ਜਾਂਦਾ ਹੈ। ਉਹ ਵੀ ਆਜ਼ਾਦਾਨਾ ਢੰਗ ਨਾਲ।

—ਸੰਪਾਦਕ

---

ਮੇਰੇ ਦੋਸਤ ਰਾਜੂ ਦੀ ਐਸ.ਟੀ.ਡੀ. ਦੀ ਅਤੇ ਹੋਰ ਚਾਹ ਪਾਣੀ ਦੀ ਦੁਕਾਨ ਹੈ। ਮੈਂ ਅਕਸਰ ਹੀ ਉਥੇ ਆਉਂਦਾ ਜਾਂਦਾ ਰਹਿੰਦਾ ਹਾਂ। ਮੇਰਾ ਉਥੇ ਕਈ ਤਰ੍ਹਾਂ ਦੇ ਲੋਕਾਂ ਨਾਲ ਵਾਹ ਪੈਂਦਾ ਰਹਿੰਦਾ ਹੈ। ਰੇਡੀਓ ਸਟੇਸ਼ਨ ਦੇ ਲਾਗੇ ਹੋਣ ਕਰਕੇ ਉਥੇ ਕਈ ਨਾਮੀ ਗਾਇਕ ਤੇ ਕਲਾਕਾਰ ਫੋਨ ਕਰਨ ਜਾਂ ਚਾਹ ਪਾਣੀ ਪੀਣ ਆਉਂਦੇ ਜਾਂਦੇ ਰਹਿੰਦੇ ਹਨ। ਇੰਝ ਸਹਿਵਨ ਹੀ ਮੇਰੀ ਕਈਆਂ ਨਾਲ ਕਾਫੀ ਜਾਣ-ਪਹਿਚਾਣ ਹੋ ਜਾਂਦੀ ਹੈ।

ਇਕ ਦਿਨ ਦੀ ਗੱਲ ਹੈ ਕਿ ਮੈਂ ਰਾਜੂ ਦੀ ਦੁਕਾਨ 'ਤੇ ਬੈਠਾ ਹੋਇਆ ਸੀ। ਇਕ ਆਦਮੀ ਕਾਰ ਤੋਂ ਉਤਰਕੇ ਹੱਥ ਵਿਚ ਮੋਬਾਈਲ ਫ਼ੋਨ ਫੜੀ ਅੰਦਰ ਆਇਆ। ਅੰਦਰ ਵੜਦਿਆਂ ਹੀ ਉਸਨੇ ਬਾਹਰ ਖੜੋਤੇ ਰਾਜੂ ਨੂੰ ਕਿਹਾ, "ਓਏ ਪੱਠਿਆ! ਇਕ ਕੱਪ ਚਾਹ ਤਾਂ ਲਿਆਈਂ।" ਏਨਾ ਆਖ ਕੇ ਉਹ ਮੇਰੇ ਕੋਲ ਬੈਠ ਕੇ ਫੋਨ ਕਰਨ ਲਗ ਪਿਆ। ਫੋਨ ਉਤੇ ਉਹ ਕਿਸੇ ਨਾਲ ਲੱਖਾਂ ਦੀਆਂ ਗੱਲਾਂ ਕਰ ਰਿਹਾ ਸੀ। ਬਾਤਚੀਤ ਕਰਨ ਦੇ ਅੰਦਾਜ਼ ਅਤੇ ਹਾਵਾਂ-ਭਾਵਾਂ ਤੋਂ ਉਹ ਮੈਨੂੰ ਇਕ ਗਰੂਰਿਆ ਇਨਸਾਨ ਲਗਾ। ਫੋਨ ਕਰਨ ਤੋਂ ਬਾਅਦ ਉਸ ਨੇ ਚਾਹ ਪੀਤੀ ਤੇ ਆਪਣੀ ਕਾਰ ਵਿਚ ਬੈਠ ਕੇ ਚਲਾ ਗਿਆ। ਮੇਰੇ ਪੁਛਣ ਤੇ ਰਾਜੂ ਨੇ ਉਸ ਬਾਰੇ ਜਾਣਕਾਰੀ ਦਿੰਦਿਆਂ ਦਸਿਆ ਕਿ ਉਹ ਇਕ ਪ੍ਰਮੋਟਰ ਹੈ ਅਤੇ ਗਰੁਪਾਂ ਵਿਚ ਕੁਝ ਇਕ ਅਸਲੀ ਗਾਇਕਾਂ ਅਤੇ ਕਲਾਕਾਰਾਂ ਦੇ ਬਹਾਨੇ ਬਹੁਤ ਸਾਰੇ ਬਾਹਰ ਜਾਣ ਦੇ ਚਾਹਵਾਨ ਨੌਜਵਾਨਾਂ ਨੂੰ ਗਾਇਕ ਅਤੇ ਕਲਾਕਾਰ ਬਣਾ ਕੇ ਵਿਦੇਸ਼ਾਂ ਨੂੰ ਭੇਜਦਾ ਹੈ ਅਤੇ ਉਨ੍ਹਾਂ ਤੋਂ ਲੱਖਾਂ ਰੁਪਏ ਬਟੋਰਦਾ ਹੈ।

ਰਾਜੂ ਨਾਲ ਅਜੇ ਨਵੀਂ ਨਵੀਂ ਉਸ ਦੀ ਸਾਂਝ ਪਈ ਸੀ ਅਤੇ ਉਸ ਨੇ ਰਾਜੂ ਨੂੰ ਵੀ ਬਾਹਰ ਲਿਜਾਣ ਦਾ ਲਾਰਾ ਲਾਇਆ ਹੋਇਆ ਸੀ। ਉਹ ਅਕਸਰ ਹੀ ਉਥੇ ਆਉਂਦਾ ਤੇ ਹਾਕਮਾਨਾ ਲਹਿਜੇ ਵਿਚ ਰਾਜੂ ਨਾਲ ਗੱਲਾਂ ਕਰਦਾ ਤੇ ਫੋਨ ਕਰਕੇ ਚਲਦਾ ਬਣਦਾ। ਮੈਨੂੰ ਉਸ ਦਾ ਇਸ ਤਰ੍ਹਾਂ ਦਾ ਹੰਕਾਰੀ ਰਵੱਈਆ ਚੰਗਾ ਨਾ ਲਗਦਾ। ਇਕ ਦਿਨ ਮੈਂ ਰਾਜੂ ਕੋਲ ਬੈਠਾ ਹੋਇਆ ਸਾਂ ਤੇ ਰਾਜੂ ਅਖਬਾਰ ਵਿਚ ਛਪਿਆ ਹੋਇਆ ਮੇਰਾ ਲੇਖ ਪੜ੍ਹ ਰਿਹਾ ਸੀ ਤੇ ਮੇਰੀ ਪ੍ਰਸੰਸਾ ਕਰ ਰਿਹਾ ਸੀ, ਜਦਕਿ ਉਹ ਵਿਅਕਤੀ ਵੀ ਕੋਲ ਆ ਕੇ ਬੈਠਾ ਸਭ ਕੁਝ ਸੁਣ ਰਿਹਾ ਸੀ। ਫਿਰ ਉਸ ਨੇ ਰਾਜੂ ਨੂੰ ਮੇਰੇ ਬਾਰੇ ਪੁਛਿਆ ਤਾਂ ਰਾਜੂ ਨੇ ਉਸ ਨਾਲ ਮੇਰੀ ਜਾਣ-ਪਛਾਣ ਕਰਵਾਉਂਦਿਆਂ ਮੇਰੇ ਬਾਰੇ ਦਸਿਆ—

"ਇਸਦਾ ਨਾਂ ਸੁਪਨਦੀਪ ਸੰਧੂ ਹੈ ਅਤੇ ਇਹ ਪਜਾਬੀ ਦੇ ਪ੍ਰਸਿਧ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ, ਜੋ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ ਪੜ੍ਹਾਉਂਦੇ ਹਨ, ਉਨ੍ਹਾਂ ਦਾ ਪੁੱਤਰ ਹੈ ਅਤੇ ਇਸ ਨੂੰ ਵੀ ਲਿਖਣ ਦਾ ਮਾੜਾ-ਮੋਟਾ ਸ਼ੌਕ ਹੈ।"

ਇਹ ਸੁਣ ਕੇ ਉਸ ਦੀਆਂ ਅੱਖਾਂ ਵਿਚ ਚਮਕ ਆ ਗਈ ਅਤੇ ਉਹ ਬਹੁਤ ਖੁਸ਼ ਹੋਕੇ ਡੈਡੀ ਦੀ ਤਾਰੀਫ਼ ਕਰਨ ਲੱਗਾ, "...ਮੈਂ ਤਾਂ ਉਨਾਂ ਕੋਲੋਂ ਪੜ੍ਹਦਾ ਰਿਹਾ ਹਾਂ ਤੇ ਉਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹਾਂ!"

ਫਿਰ ਉਹ ਮੈਨੂੰ ਪੁਛਣ ਲਗਾ, "ਤੁਸੀਂ ਵੀ ਲਿਖ ਲੈਂਦੇ ਹੋ? ਕਿਸ ਤਰ੍ਹਾਂ ਦੇ ਲੇਖ ਲਿਖਦੇ ਹੋ? ਕੀ ਤੁਸੀਂ ਕਿਸੇ ਕਲਾਕਾਰ ਬਾਰੇ ਲੇਖ ਲਿਖ ਸਕਦੇ ਹੋ?"

ਮੈਂ ਹਲਕਾ ਜਿਹਾ ਮੁਸਕਰਾਕੇ ਕਿਹਾ, "ਮੈਂ ਕਈ ਕਲਾਕਾਰਾਂ ਬਾਰੇ ਲਿਖ ਚੁਕਾ ਹਾਂ।" ਉਸ ਨੇ ਕਿਹਾ, "ਕੀ ਤੁਸੀਂ ਮੇਰੇ ਲਈ ਲੇਖ ਲਿਖ ਸਕਦੇ ਹੋ?"

"ਕੋਈ ਗੱਲ ਨਹੀਂ, ਮੈਨੂੰ ਦੱਸ ਦੇਣਾ, ਮੈਂ ਲਿਖ ਦਿਆਂਗਾ" ਮੈਂ ਆਖਿਆ।

ਫਿਰ ਉਸ ਨੇ ਮੈਨੂੰ ਬੜੇ ਉਤਸ਼ਾਹ ਨਾਲ ਚਾਹ ਪਾਣੀ ਦੀ ਸੁਲ੍ਹਾ ਮਾਰੀ ਤੇ ਬੜੇ ਉਤਸ਼ਾਹ ਨਾਲ ਮਿਲਕੇ ਚਲਾ ਗਿਆ। ਉਸ ਆਕੜਖੋਰ ਜਾਪਦੇ ਬੰਦੇ ਦਾ ਇਹ ਨਰਮ ਵਤੀਰਾ ਮੈਨੂੰ ਕੁਝ ਅਜੀਬ ਵੀ ਲੱਗਾ ਅਤੇ ਚੰਗਾ ਵੀ।

ਥੋੜੇ ਦਿਨਾਂ ਬਾਅਦ ਉਹ ਆਪਣੀ ਪਤਨੀ ਦਾ ਵੇਰਵਾ ਰਾਜੂ ਨੂੰ ਫੜਾ ਗਿਆ ਅਤੇ ਕਹਿ ਗਿਆ ਕਿ ਇਸ ਮੁਤਾਬਕ ਆਰਟੀਕਲ ਲਿਖ ਦੇਵੇ। ਫਿਰ ਉਸ ਨੇ ਫੋਨ ਉਤੇ ਵੀ ਮੇਰੇ ਨਾਲ ਗੱਲ ਕੀਤੀ। ਮੈਂ ਉਸਨੂੰ ਲਿਖਣ ਲਈ 'ਹਾਂ' ਕਰ ਦਿਤੀ। ਉਸ ਦੀ ਪਤਨੀ ਗਿੱਧੇ ਦੀ ਕਲਾਕਾਰ ਸੀ। ਉਸ ਉਤੇ ਲੇਖ ਲਿਖ ਕੇ ਦੇਣ ਤੋਂ ਬਾਅਦ ਉਹ ਮੇਰੀ ਲੋੜ ਤੋਂ ਵਧ ਇਜ਼ਤ ਕਰਨ ਲਗਾ ਅਤੇ ਮੇਰੇ ਨਜ਼ਦੀਕ ਆਉਣ ਲਗਾ। ਸ਼ਾਇਦ ਉਸ ਦੇ ਕੰਮਕਾਰ ਦੇ ਲਿਹਾਜ਼ ਨਾਲ ਮੈਂ ਉਸ ਵਾਸਤੇ 'ਕੰਮ ਦੀ ਚੀਜ਼' ਸਾਂ। ਇਕ ਦਿਨ ਉਸਨੇ ਮੈਨੂੰ ਘਰ ਫੋਨ ਕਰਕੇ ਰਾਜੂ ਦੀ ਦੁਕਾਨ 'ਤੇ ਆਉਣ ਲਈ ਕਿਹਾ। ਜਦ ਮੈਂ ਦੁਕਾਨ 'ਤੇ ਪੁੱਜਾ ਤਾਂ ਉਸ ਨਾਲ ਅੱਠ ਸੱਤ ਜਣੇ ਹੋਰ ਵੀ ਬੈਠੇ ਹੋਏ ਸਨ। ਉਸ ਨੇ ਮੈਨੂੰ ਬੜੀ ਗਰਮਜੋਸ਼ੀ ਨਾਲ ਮਿਲਦਿਆਂ ਇਕ ਤਰ੍ਹਾਂ ਨਾਲ ਬੇਨਤੀ ਕੀਤੀ :

"ਸੁਪਨ ਜੀ ! ਤੁਸੀਂ ਮੈਨੂੰ ਸਾਡੇ ਇਨ੍ਹਾਂ ਬੰਦਿਆਂ ਬਾਰੇ ਜੇ ਕੁਝ ਲੇਖ ਲਿਖ ਕੇ ਦੇ ਸਕੋ ਤਾਂ ਤੁਹਾਡੀ ਬੜੀ ਮਿਹਰਬਾਨੀ ਹੋਵੇਗੀ।"

ਮੈਨੂੰ ਉਸ ਦੀ ਇਹ ਮੰਗ ਅਜੀਬ ਵੀ ਲੱਗੀ ਅਤੇ ਹਾਸੋਹੀਣੀ ਵੀ। ਪਰ ਮੈਂ ਅੰਦਰੋ-ਅੰਦਰ ਖੁਸ਼ ਵੀ ਹੋਇਆ ਕਿ ਇਸ ਨੂੰ ਮੇਰਾ ਲਿਖਿਆ ਹੋਇਆ ਪਹਿਲਾ ਲੇਖ ਪਸੰਦ ਆਇਆ ਹੈ। ਉਹ ਲੇਖ ਉਸ ਨੇ ਕਿਸੇ ਸਥਾਨਕ ਅਖਬਾਰ ਵਿਚ ਛਪਵਾ ਲਿਆ ਸੀ। ਮੈਂ ਥੋੜ੍ਹੇ ਜਿਹੇ ਮਾਣ ਨਾਲ ਆਖਿਆ, "ਮੈਂ ਇਹ ਲੇਖ ਲਿਖ ਤਾਂ ਦੇਵਾਂਗਾ, ਪਰ ਇਨ੍ਹਾਂ ਲੇਖਾਂ ਉਤੇ ਮੇਰਾ ਨਾਂ ਨਹੀਂ ਛਪਣਾ ਚਾਹੀਦਾ।"

ਮੈਨੂੰ ਹੁਣ ਵੀ ਸਮਝ ਨਹੀਂ ਆਉਂਦੀ ਕਿ ਉਹਨੂੰ 'ਹਾਂ' ਕਰਨ ਪਿਛੇ ਮੇਰੇ ਮਨ ਵਿਚ ਕੋਈ ਲੁਕਿਆ ਹੋਇਆ ਲਾਲਚ ਸੀ, ਜਾਂ ਇਹ ਕਾਰਨ ਸੀ ਕਿ ਉਹ ਮੇਰੇ ਡੈਡੀ ਦਾ ਵਿਦਿਆਰਥੀ ਰਹਿ ਚੁੱਕਾ ਸੀ ਤੇ ਉਨ੍ਹਾਂ ਦਾ ਜ਼ਿਕਰ ਬੜੇ ਆਦਰ ਨਾਲ ਕਰਦਾ ਸੀ, ਜਾਂ ਉਨ੍ਹਾਂ ਸੱਤਾਂ ਅੱਠਾਂ ਬੰਦਿਆਂ ਸਾਹਮਣੇ ਲੇਖਕ ਹੋਣ ਦੀ ਮਿਲੀ ਮਾਨਤਾ ਤੇ ਮਾਣ ਕਰਕੇ ਹੀ ਮੈਂ 'ਹਾਂ' ਕਰ ਗਿਆ ਸਾਂ। ਕੁਝ ਵੀ ਹੋਵੇ ਮੈਂ ਉਨ੍ਹਾਂ ਆਦਮੀਆਂ ਦੇ ਦਿੱਤੇ ਵੇਰਵੇ ਅਨੁਸਾਰ ਉਸ ਨੂੰ ਉਹ ਲੇਖ ਲਿਖ ਕੇ ਦਿੱਤੇ। ਸਾਈ ਉਤੇ ਬਣਾਈ ਜੁੱਤੀ ਵਾਂਗ ਬਣਾ ਕੇ ਦੇਣ ਵਾਂਗ। ਉਸ ਨੇ ਮੇਰਾ ਬਹੁਤ ਹੀ ਧੰਨਵਾਦ ਕੀਤਾ ਅਤੇ ਫਿਰ ਥੋੜ੍ਹਾ ਹਿਚਕਚਾ ਕੇ ਆਖਿਆ, "ਤੁਸੀਂ ਇਸ ਕੰਮ ਦੀ ਕਿੰਨੀ ਫ਼ੀਸ ਲਵੋਂਗੇ ?"

ਮੇਰੇ ਬੋਲਣ ਤੋਂ ਪਹਿਲਾਂ ਮੇਰੇ ਲਾਗੇ ਖਲੋਤਾ ਰਾਜੂ ਉਸ 'ਤੇ ਵਰ੍ਹ ਪਿਆ, "ਭਾ ਜੀ, ਸਾਨੂੰ ਪੈਸੇ ਦਾ ਕੋਈ ਲਾਲਚ ਨਹੀਂ। ਅਸੀਂ ਤਾਂ ਇਹ ਤੁਹਾਡੇ ਮਾਣ ਲਈ ਲਿਖੇ ਹਨ। ਤੁਸੀਂ ਇਸ ਤਰ੍ਹਾਂ ਕਹਿ ਕੇ ਇਸ ਦੀ ਬੇਇਜ਼ਤੀ ਕੀਤੀ ਹੈ।"

ਉਹ ਵਿਚਾਰਾ ਸ਼ਰਮਿੰਦਾ ਜਿਹਾ ਹੋ ਗਿਆ ਤੇ ਮੇਰੇ ਕੋਲੋਂ ਮੁਆਫੀ ਮੰਗਣ ਲੱਗਾ। ਫਿਰ ਉਹ ਬਦੋਬਦੀ ਸਾਨੂੰ ਆਪਣੀ ਕਾਰ ਵਿਚ ਬਿਠਾ ਕੇ ਰੈਸਟੋਰੈਂਟ ਲੈ ਗਿਆ। ਉਹ ਸ਼ਾਇਦ ਮੇਰੇ ਲਿਖੇ ਹੋਏ ਲੇਖਾਂ ਦਾ ਮੁੱਲ ਤਾਰਨਾ ਚਾਹੁੰਦਾ ਸੀ। ਉਥੇ ਉਸ ਨੇ ਮੇਰੇ ਨਾਲ ਸਪੱਸ਼ਟ ਗੱਲ ਕੀਤੀ— "ਤੁਸੀਂ ਮੇਰੇ ਲਈ ਕੰਮ ਕਰਿਆ ਕਰੋ, ਮੇਰੇ ਸਾਰੇ ਗਰੁੱਪਾਂ ਦਾ ਭਾਰ ਮੇਰੇ ਨਾਲ ਸੰਭਾਲੋ, ਸਾਰਿਆਂ ਦੀਆਂ ਫਾਈਲਾਂ ਬਣਾਓ ਅਤੇ ਉਨ੍ਹਾਂ ਨੂੰ ਤਰਤੀਬ ਦਿਓ। ਇਸ ਦੇ ਬਦਲੇ ਮੈਂ ਤੁਹਾਨੂੰ ਮੁਫਤ ਅਮਰੀਕਾ ਦੀ ਸੈਰ ਕਰਵਾਵਾਂਗਾ।"

ਇਹ ਵਾਅਦਾ ਉਸ ਨੇ ਰਾਜੂ ਨਾਲ ਵੀ ਪਹਿਲਾਂ ਕੀਤਾ ਹੋਇਆ ਸੀ। ਰਾਜੂ ਦਾ ਪਾਸਪੋਰਟ ਨਾ ਬਣਿਆ ਹੋਣ ਕਰਕੇ ਰਾਜੂ ਨੇ ਉਸ ਨੂੰ ਸੁਝਾਓ ਦਿੱਤਾ ਸੀ ਕਿ ਉਹ ਮੈਨੂੰ ਅਮਰੀਕਾ ਲੈ ਜਾਵੇਗਾ ਤੇ ਮੈਂ ਉਸ ਦੇ ਕੰਮ ਵਿਚ ਕਾਫੀ ਮਦਦ ਕਰ ਸਕਾਂਗਾ।

ਮੈਨੂੰ ਲੱਗਦਾ ਹੈ ਇੰਝ ਸ਼ਾਇਦ ਮੈਂ ਉਸ ਦੇ ਵਾਅਦੇ 'ਤੇ ਫਿਸਲ ਗਿਆ ਸਾਂ। ਮੈਂ ਉਸ ਦੀ ਮਦਦ ਕਰਨ ਲਈ ਕੰਮ ਕਰਨ ਲੱਗਾ। ਉਹ ਮੇਰੇ ਨਾਲ ਬੜੇ ਆਦਰ ਮਾਣ ਨਾਲ ਪੇਸ਼ ਆਉਣ ਲੱਗਾ। ਉਹ ਮੈਨੂੰ ਆਪਣੇ ਨਾਲ ਪੰਜਾਬ ਦੇ ਕਈ ਨਾਮੀ ਕਲਾਕਾਰਾਂ ਕੋਲ ਲੈ ਕੇ ਗਿਆ। ਉਹ ਹਰੇਕ ਗਰੁੱਪ ਵਿਚ ਇਕ ਦੋ ਅਸਲੀ ਕਲਾਕਾਰ ਪੈਸੇ ਦੇ ਕੇ ਨਾਲ ਲੈ ਜਾਂਦਾ ਤੇ ਉਨ੍ਹਾਂ ਦੀ ਪੂਛ ਫੜਾ ਕੇ ਅੱਠ ਦਸ, 'ਸੱਤ-ਅੱਠ ਲੱਖਾਂਏ ਕਬੂਤਰ' ਵੀ ਨਾਲ ਸਾਜ਼ੀ ਵਗੈਰਾ ਬਣਾ ਕੇ ਲੈ ਜਾਂਦਾ ਸੀ। ਇਨ੍ਹਾਂ ਨਕਲੀ ਕਲਾਕਾਰਾਂ ਨੂੰ ਸਾਜ਼ ਵਜਾਉਣ ਦੀ ਟ੍ਰੇਨਿੰਗ ਦੇਣ ਲਈ ਉਸ ਨੇ ਇਕਲਵੰਜੇ ਜਿਹੇ ਇਕ ਕੋਠੀ ਕਿਰਾਏ 'ਤੇ ਲਈ ਹੋਈ ਸੀ। ਮੈਂ ਉਨ੍ਹਾਂ ਬਾਰੇ ਨਕਲੀ ਲੇਖ ਲਿਖਦਾ ਜਿਹੜੇ ਉਹ ਇਕ ਸਥਾਨਕ ਛੋਟੀ ਅਖਬਾਰ ਵਿਚ ਪ੍ਰਤੀ ਲੇਖ ੧੦੦ ਰੁਪਏ ਕੋਲੋਂ ਦੇ ਕੇ ਛਪਵਾ ਲੈਂਦਾ।

ਨਾਲ ਹੀ ਉਨ੍ਹਾਂ ਦੀ ਤਸਵੀਰ ਛਪ ਜਾਂਦੀ। ਫਿਰ ਇਹ ਲੇਖ ਕੱਟ ਕੇ ਉਨ੍ਹਾਂ ਦੀ ਫ਼ਾਈਲ ਵਿਚ ਲਗਾ ਕੇ ਉਨ੍ਹਾਂ ਦੇ ਪ੍ਰਸਿੱਧ 'ਕਲਾਕਾਰ' ਹੋਣ ਦਾ ਸਬੂਤ ਬਣ ਜਾਂਦਾ। ਫਿਰ ਇੰਝ ਹੀ ਉਨ੍ਹਾਂ ਦੀਆਂ ਨਕਲੀ ਕੈਸਿਟਾਂ ਦੇ ਰੈਪਰ ਛਪਵਾਏ ਜਾਂਦੇ। ਉਨ੍ਹਾਂ ਦੀ ਸ਼ਮੂਲੀਅਤ ਵਾਲੇ ਨਕਲੀ ਸੱਭਿਆਚਾਰਕ ਮੇਲਿਆਂ ਦੇ ਪੋਸਟਰ ਬਣਾਏ ਜਾਂਦੇ। ਇਸ ਤਰ੍ਹਾਂ ਨਕਲੀ ਜਾਇਦਾਦ ਦੇ ਪੇਪਰ, ਨਕਲੀ ਬੈਂਕ ਬੈਲੇਂਸ ਦੀਆਂ ਕਾਪੀਆਂ ਅਤੇ ਕਾਰਾਂ, ਸਕੂਟਰਾਂ ਦੀਆਂ ਨਕਲੀ ਆਰ.ਸੀਆਂ ਬਣਾਈਆਂ ਜਾਂਦੀਆਂ, ਜਿਹੜੀਆਂ ਇਸ ਗੱਲ ਦਾ ਸਬੂਤ ਹੁੰਦੀਆਂ ਕਿ ਇਨ੍ਹਾਂ ਅਮੀਰ ਕਲਾਕਾਰਾਂ ਨੂੰ ਅਮਰੀਕਾ ਵਿਚ ਰਹਿਣ ਦਾ ਕੋਈ ਲਾਲਚ ਨਹੀਂ। ਉਹ ਤਾਂ ਸਿਰਫ਼ ਅਮਰੀਕਾ ਵਿਚ ਆਪਣਾ ਸੱਭਿਆਚਾਰਕ ਪ੍ਰੋਗਰਾਮ ਪੇਸ਼ ਕਰਨ ਜਾ ਰਹੇ ਹਨ। ਇਹ ਸਾਰਾ 'ਉੱਦਮ' ਉਹ ਆਪ ਹੀ ਕਰਦਾ ਸੀ। ਮੈਂ ਤਾਂ ਉਸਦੇ ਦਿੱਤੇ ਕਾਗਜ਼-ਪੱਤਰ ਤਰਤੀਬ ਵਿਚ ਰੱਖ ਕੇ ਫ਼ਾਈਲ ਬਣਾ ਦਿੰਦਾ। ਇਹ 'ਸਾਰਾ ਜੁਗਾੜ' ਕਰਨ ਵਾਲੇ ਪ੍ਰਮੋਟਰ ਦੇ ਅਮਰੀਕਾ ਵਿਚ ਰਹਿੰਦੇ ਆਪਣੇ ਸਾਥੀ ਪ੍ਰਮੋਟਰ ਵਲੋਂ ਇਸ ਸਾਰੇ ਗਰੁੱਪ ਦੇ ਕਲਾਕਾਰਾਂ ਦੇ ਨਾਵਾਂ ਸਮੇਤ ਅਰਜ਼ੀ ਦੇ ਕੇ ਮੰਗ ਕੀਤੀ ਜਾਂਦੀ ਕਿ ਉਹ ਸਭ ਕਿਸੇ ਵਿਸ਼ੇਸ਼ ਕਰਵਾਏ ਜਾ ਰਹੇ ਪ੍ਰੋਗਰਾਮ ਵਿਚ ਹਿੱਸਾ ਲੈਣ ਤੋਂ ਬਾਅਦ ਭਾਰਤ ਪਰਤ ਜਾਣਗੇ।

ਸਮਾਂ ਆਉਣ 'ਤੇ ਦਿੱਲੀ ਸਥਿਤ ਅਮਰੀਕਨ ਅੰਬੈਸੀ ਵਿਚ ਪੂਰੇ ਗਰੁੱਪ ਨੂੰ ਪੇਸ਼ ਕੀਤਾ ਜਾਂਦਾ। ਇਕ ਦੋ ਕਲਾਕਾਰ ਪਹਿਲਾਂ ਵਿਦੇਸ਼ ਜਾ ਕੇ ਪਰਤ ਆਉਣ ਕਾਰਨ ਗਰੁੱਪ ਦੀ ਭਰੋਸੇਯੋਗਤਾ ਬਣ ਜਾਂਦੀ ਸੀ। ਮੇਰੇ ਮਨ ਵਿਚ ਵੀ ਅਮਰੀਕਾ ਦੀ ਯਾਤਰਾ ਕਰਨ ਦੀ ਲਲਕ ਪੈਦਾ ਹੋ ਗਈ ਸੀ। ਦੋ ਕੁ ਮਹੀਨੇ ਗਰੁੱਪ ਉੱਤੇ ਮਿਹਨਤ ਚੱਲਦੀ ਰਹੀ। ਉਨ੍ਹਾਂ ਨੂੰ ਮਾੜਾ ਮੋਟਾ ਗਾਉਣ ਅਤੇ ਸਾਜ਼ ਵਜਾਉਣ ਦੀ ਟ੍ਰੇਨਿੰਗ ਦਿੱਤੀ। ਇਹਨਾਂ 'ਕਲਾਕਾਰਾਂ' ਬਾਰੇ ਲੇਖ ਲਿਖਣ ਤੋਂ ਬਿਨਾਂ ਮੈਂ ਗਾਉਣ ਵਜਾਉਣ ਸਿਖਾਉਣ ਵਾਲੇ ਪ੍ਰੋਗਰਾਮ ਦੀ ਦੇਖ-ਰੇਖ ਵਿਚ ਵੀ ਮਦਦ ਦਿੰਦਾ ਸਾਂ। ਬਾਕੀ ਸਾਰੇ ਕੰਮ ਉਹ ਆਪ ਹੀ ਕਰਦਾ ਸੀ। ਜਨਵਰੀ ੯੮ ਵਿਚ ਉਹਨੇ ਆਪਣਾ ਗਰੁੱਪ ਅਮਰੀਕਨ ਅੰਬੈਸੀ ਵਿਚ ਪੇਸ਼ ਕੀਤਾ ਤੇ ਉਨ੍ਹਾਂ ਵਿਚੋਂ ੪ ਆਦਮੀਆਂ ਦੇ ਵੀਜ਼ੇ ਲੱਗ ਗਏ ਜਿਨ੍ਹਾਂ ਕੋਲੋਂ ਉਸ ਨੇ ਸੱਤ-ਸੱਤ ਲੱਖ ਰੁਪਏ ਲਏ ਸਨ। ਉਨ੍ਹਾਂ ਕਬੂਤਰਾਂ ਨੂੰ ਅਮਰੀਕਾ ਵਿਚ ਉਡਾ ਕੇ ਉਹ ਹਫਤੇ ਬਾਅਦ ਵਾਪਸ ਪਰਤ ਆਇਆ ਤੇ ਅਸੀਂ ਅਗਲੇ ਗਰੁੱਪ ਦੀ ਤਿਆਰੀ ਕਰਨ ਲੱਗੇ। ਉਸ ਨੇ ਮੈਨੂੰ ਆਖਿਆ ਕਿ ਤੈਨੂੰ ਅਪ੍ਰੈਲ ਵਾਲੇ ਗਰੁੱਪ ਵਿਚ ਪਾਵਾਂਗੇ। ਮੈਂ ਵੀ ਸੋਚਿਆ ਕਿ ਉਨੀ ਦੇਰ ਤੱਕ ਮੇਰੇ ਬੀ.ਏ. ਭਾਗ ਦੂਜਾ ਦੇ ਇਮਤਿਹਾਨ ਹੋ ਜਾਣਗੇ।

ਮੈਂ ਅਗਲੇ ਗਰੁੱਪ ਦੀ ਤਿਆਰੀ ਵਿਚ ਉਸ ਨਾਲ ਲੱਗਾ ਹੋਇਆ ਸੀ। ਉਸ ਆਦਮੀ ਦਾ ਮੇਰੇ ਨਾਲ ਪਹਿਲਾਂ ਵਾਂਗ ਹੀ ਆਦਰ ਮਾਣ ਦਾ ਸਬੰਧ ਬਣਿਆ ਹੋਇਆ ਸੀ, ਪਰ ਜਦੋਂ ਦੂਜਿਆਂ ਦੀਆਂ ਫ਼ਾਈਲਾਂ ਲਗਭਗ ਤਿਆਰ ਹੋ ਗਈਆਂ ਸਨ ਤਾਂ ਮੈਂ ਸੋਚਿਆ ਇਹ ਮੈਨੂੰ ਵੀ ਆਪਣੀ ਫਾਈਲ ਤਿਆਰ ਕਰਨ ਲਈ ਆਖੇਗਾ। ਪਰ ਉਸ ਨੇ ਕਦੀ ਵੀ ਹੁਣ ਅਜਿਹਾ ਇਸ਼ਾਰਾ ਨਹੀਂ ਸੀ ਕੀਤਾ। ਇਕ ਦਿਨ ਉਸ ਪ੍ਰਮੋਟਰ ਦੇ ਦੋ ਪੁਰਾਣੇ ਆਰਟਿਸਟ ਸਾਥੀ ਰਾਜੂ ਨੂੰ ਮਿਲੇ ਤਾਂ ਉਨ੍ਹਾਂ ਨੇ ਆਖਿਆ, "ਸੁਆਲ ਹੀ ਨਹੀਂ ਪੈਦਾ ਹੁੰਦਾ ਕਿ ਉਹ ਵਿਅਕਤੀ ਸੰਧੂ ਨੂੰ ਅਮਰੀਕਾ ਲੈ ਕੇ ਜਾਵੇ। ਉਹ ਤਾਂ ਸੁਪਨ ਕੋਲੋਂ ਆਪਣਾ ਕੰਮ ਕਢਵਾ ਰਿਹਾ ਹੈ।" ਜਦੋਂ ਮੈਂ ਅਤੇ ਰਾਜੂ ਨੇ ਉਸ ਨਾਲ ਇਹ ਗੱਲ ਕੀਤੀ ਤਾਂ ਉਹ ਤੜਫਿਆ ਤੇ ਕਹਿਣ ਲੱਗਾ, "ਇਹ ਕਿਵੇਂ ਹੋ ਸਕਦਾ ਹੈ ਕਿ ਸੰਧੂ ਮੇਰੇ ਨਾਲ ਨਾ ਜਾਵੇ।"

ਉਸ ਨੇ ਮੇਰੇ ਕੋਲੋਂ ਮੇਰੇ ਪਾਸਪੋਰਟ ਦੀਆਂ ਫੋਟੋਸਟੇਟ ਕਾਪੀਆਂ ਲੈ ਲਈਆਂ। ਐਤਕੀਂ ਤਾਂ ਪਹਿਲਾਂ ਵੀਜ਼ੇ ਲੱਗੇ ਵਾਲਾ ਕਲਾਕਾਰ ਵੀ ਉਸ ਨੂੰ, ਮੈਂ ਤੇ ਰਾਜੂ ਨੇ ਲੱਭ ਕੇ ਦਿੱਤਾ ਸੀ। ਇਹ ਕਲਾਕਾਰ ਦੂਰਦਰਸ਼ਨ ਅਤੇ ਰੇਡੀਓ ਦਾ ਜਾਣਿਆ-ਪਹਿਚਾਣਿਆ ਕਲਾਕਾਰ ਸੀ। ਉਹ ਆਦਮੀ ਮੈਨੂੰ ਪੂਰੀ ਤਰ੍ਹਾਂ ਖੁੱਲ੍ਹ ਕੇ ਵਰਤ ਰਿਹਾ ਸੀ। ਲੇਖ ਆਦਿ ਲਿਖਣ ਤੋਂ ਬਿਨਾਂ ਤੇ ਇਧਰ-ਉਧਰ ਜਾਣ-ਆਉਣ ਦੀ ਭੱਜ-ਨੱਸ ਵਿਚ ਹਰ ਵੇਲੇ ਲੱਗਾ ਰਹਿੰਦਾ ਸਾਂ। ਇਥੋਂ ਤੱਕ ਕਿ ਮੇਰੇ ਇਮਤਿਹਾਨ ਦੇ ਦਿਨਾਂ ਵਿਚ ਵੀ ਮੈਨੂੰ ਘਰ ਫੂਨ ਕਰਕੇ ਬੁਲਾ ਲੈਂਦਾ ਅਤੇ ਕਿਸੇ ਨਾ ਕਿਸੇ ਪਾਸੇ ਲੈ ਤੁਰਦਾ।

ਆਖਰਕਾਰ ਸਾਡਾ ਅਮਰੀਕਨ ਅੰਬੈਸੀ ਵਿਚ ਪੇਸ਼ ਹੋਣ ਦਾ ਦਿਨ ਨਿਸ਼ਚਿਤ ਹੋ ਗਿਆ ਅਤੇ ਅਸੀਂ ਸਾਰੇ ਇਸ ਦਿਨ ਦੀ ਬੜੀ ਉਤਸੁਕਤਾ ਤੇ ਉਤਸ਼ਾਹ ਨਾਲ ਉਡੀਕ ਕਰਨ ਲੱਗੇ।

( ਚਲਦਾ )



---

# ਪੱਛਮੀ ਪੰਜਾਬ ਵਿਚ ਕੁਝ ਦਿਨ

— ਸੁਰਜਨ ਸਿੰਘ ਵਿਰਕ

ਸਾਡੇ ਇਲਾਕੇ ਵਿਚ ਪਾਕਿਸਤਾਨ ਦੇ ਗੁਰਧਾਮਾਂ ਦੀ ਯਾਤਰਾ ਹਿੱਤ ਜਾਣ ਵਾਲੇ ਜਥਿਆਂ ਵਿਚ ਸ਼ਾਮਲ ਹੋਣ ਲਈ ਵੀਜ਼ਾ ਲੁਆਉਣ ਦਾ ਕੰਮ ਸ੍ਰੀ ਗੁਰਦਿਆਲ ਸਿੰਘ ਮੌਜੀ ਰਾਣੀਆਂ ਵਾਲੇ ਕਰਦੇ ਹਨ। ਪਿਛਲੇ ਦੋ ਤਿੰਨ ਸਾਲਾਂ ਤੋਂ ਉਹਨਾਂ ਦੀ ਇੱਛਾ ਸੀ ਕਿ ਮੈਂ ਕਿਸੇ ਜਥੇ ਵਾਲਿਆਂ ਯਾਤਰੂਆਂ ਵਿਚ ਸ਼ਾਮਲ ਹੋ ਕੇ ਪਾਕਿਸਤਾਨ ਦਾ ਦੌਰਾ ਕਰ ਆਵਾਂ। ਕੁਝ ਪਰਿਵਾਰਿਕ ਵਿਹਾਰਾਂ ਕਰਕੇ ਇਕ-ਦੋ ਵੇਰ ਐਨ ਵੀਜ਼ਾ ਲੱਗਣ ਦੇ ਨੇੜੇ ਮੈਂ ਆਪਣਾ ਨਾਂ ਉਹਨਾਂ ਦੀ ਲਿਸਟ ਵਿਚੋਂ ਕਟਵਾ ਲੈਂਦਾ ਸਾਂ। ਕੁਝ ਇਸ ਕਰਕੇ ਕਿ ਮੈਨੂੰ ਪਾਕਿਸਤਾਨ ਦੀ ਯਾਤਰਾ ਕੀਤਿਆਂ ਪੂਰੇ ੨੯ ਵਰ੍ਹੇ ਹੋ ਗਏ ਸਨ (ਨੈਸ਼ਨਲ ਕਾਲਿਜ ਸਿਰਸਾ ਵਿਚ ਬੀ.ਏ. ਦੇ ਵਿਦਿਆਰਥੀ ਹੁੰਦਿਆਂ ਬਾਬੇ ਨਾਨਕ ਦੇ ਪੰਜ ਸੌ ਸਾਲਾ ਜਨਮ ਪੁਰਬ 'ਤੇ ਗਿਆ ਸਾਂ, ਪਰ ਓਦੋਂ ਸਿਰਫ ਨਨਕਾਣਾ ਸਾਹਿਬ ਹੀ ਜਾਣ ਦਿੰਦੇ ਸਨ ਉਹ ਵੀ ੪-੫ ਦਿਨਾਂ ਵਾਸਤੇ, ਪਰ ਹੁਣ ਤੇ ਗੁਰੂ ਧਾਮਾਂ ਦੀ ਯਾਤਰਾ ਦੇ ਬਹਾਨੇ ਸਾਰਾ ਪੱਛਮੀ ਪੰਜਾਬ ਇਕ ਸਿਰੇ ਤੋਂ ਤਕਰੀਬਨ ਦੂਜੇ ਸਿਰੇ ਤਕ ਵੇਖਿਆ ਜਾਣਾ ਸੀ। ਇਹ ਲੋਭ ਵੀ ਸੀ ਅਤੇ ਥੋਹੜੀ ਜਹੀ ਮਨਸ਼ਾ ਇਹ ਵੀ ਸੀ ਪਈ ਜੇ ਜੀਅ ਕਰੜਾ ਕਰਕੇ ਇਕ ਵੇਰ ਅੱਠ-ਦਸ ਹਜ਼ਾਰ ਤੇ ਹੱਥ ਸਾਫ ਕਰ ਆਵਾਂ ਤਾਂ ਫ਼ਿਰ ਮੌਜੀ ਜੀ ਵੀ ਤਾਂ ਘੱਟੋ-ਘੱਟ ਹੋਰ ਪੰਜ ਸਾਲ ਮੈਨੂੰ ਵੀਜ਼ਾ ਮੁੜ ਲੁਵਾਉਣ ਦੀ ਸਿਫ਼ਾਰਿਸ਼ ਨਹੀਂ ਕਰਨਗੇ। ਇਸ ਲਈ ਮੈਂ ਇਸ ਵੇਰ ਮੌਜੀ ਜੀ ਨੂੰ ਪਹਿਚਾਣ ਪੱਤਰ ਅਤੇ ਰਾਸ਼ਨ ਕਾਰਡ ਦੀਆਂ ਫੋਟੋ ਕਾਪੀਆਂ ਥਮਾ ਦਿਤੀਆਂ ਅਤੇ ਪਿੰਡ ਦੇ ਦੋ ਭਲੇ ਪੁਰਖਾਂ ਦੀ ਆਪਣੇ ਆਚਰਣ ਬਾਬਤ ਤਸਦੀਕ ਪੁਲੀਸ ਚੌਕੀ ਕਰੀਵਾਲਾ ਵਿਚ ਪੁਆ ਦਿਤੀ। ਮੌਜੀ ਹੋਰਾਂ ਹਫਤਾ ਕੁ ਪਹਿਲਾਂ ਵੀਜ਼ਾ ਲੱਗਣ ਦੀ ਪੱਕੀ ਸਭਾਵਨਾ ਬਾਰੇ ਦਸ ਕੇ ਕੁਝ ਦੇਸੀ ਸਿੱਕਾ ਮੈਥੋਂ ਲੈ ਲਿਆ ਜੀਹਦੇ ਬਦਲੇ ਉਹਨਾਂ ਮੈਨੂੰ ਡੇੜ ਸੌ ਅਮਰੀਕੀ ਡਾਲਰ ਲਿਆ ਦਿਤੇ ਦਿੱਲੀਓਂ, ਅਤੇ ਜਾਣ ਵਾਲੀ ਰਾਤ ਤੋਂ ਕੁਝ ਸਮਾਂ ਪਹਿਲਾਂ ਉਹਨਾਂ ਪਾਕਿਸਤਾਨੀ ਦੂਤਾਵਾਸ ਦੀ ਵੀਜ਼ਾ ਲੱਗੀ ਹੋਈ ਪਾਸਪੋਰਟ ਦੀ ਕਾਪੀ ਲਿਆ ਫੜਾਈ ਜੀਹਦੇ ਮੁਤਾਬਿਕ ਅਸੀਂ ਹਸਨ ਅਬਦਾਲ, ਨਨਕਾਣਾ ਸਾਹਿਬ ਅਤੇ ਲਾਹੌਰ ਵਿਚ ੩੦ ਅਕਤੂਬਰ ੧੯੯੮ ਈ. ਤੋਂ ੮ ਨਵੰਬਰ ੧੯੯੮ ਈ. ਤਕ ਰਹਿ ਸਕਦੇ ਸਾਂ।

ਤੇ ਲਓ ਜੀ ਸਾਡਾ ਯਾਤਰਾ ਬ੍ਰਿਤਾਂਤ ੨੯ ਅਕਤੂਬਰ ੯੮ ਦੀ ਸਵੇਰ ਤੋਂ ਸ਼ੁਰੂ ਹੋ ਜਾਂਦਾ ਹੈ। ਕਰਨੈਲ ਸਿੰਘ ਅਸਪਾਲ (ਜੋ ਅੱਗੇ ਵੀ ਸਾਢੇ ੫ ਸਾਲ ਪਹਿਲਾਂ ਪਾਕਿਸਤਾਨ ਦੀ ਯਾਤਰਾ ਕਰ ਆਇਆ ਹੈ ਪਰ ਨਵਾਂ ਪਾਸਪੋਰਟ ਹੋਣ ਕਾਰਨ ਛੇ ਮਹੀਨਿਆਂ ਦਾ ਅੜਿਕਾ ਨਹੀਂ ਪਿਆ ਕਿਉਂ ਜੁ ਆਮ ਯਾਤਰੂ ਪੰਜ ਵਰ੍ਹਿਆਂ ਤੋਂ ਪਹਿਲਾਂ ਨਹੀਂ ਜਾ ਸਕਦਾ), ਲਖਬੀਰ ਸਿੰਘ ਝੱਬਰ ਅਤੇ ਮੈਂ ਅਸੀਂ ਪਿੰਡੋਂ ਜੀਪ ਤੇ ਢੂਡੀਆਂ ਵਾਲੀ ਦੇ ਬੱਸ ਅੱਡੇ ਪੁੱਜੇ। ਸਮਾਂ ਅਤੇ ਵਲਾ ਬਚਾਉਣ ਲਈ ਜੀਵਨ ਨਗਰ ਵਾਲਾ ਰਾਹ ਛੱਡਿਆ। ਇਥੋਂ ਬੱਸ ਦੁਆਰਾ ਮੰਡੀ ਡੱਬਵਾਲੀ, ਫਿਰ ਬਠਿੰਡਾ ਅਤੇ ਬਠਿੰਡੇ ਤੋਂ ਸਿੱਧੀ ਅੰਮ੍ਰਿਤਸਰ ਦੀ ਬੱਸ। ਸ਼ਾਮੀਂ ਜਹੇ ਪੁੱਜ ਗਏ। ਲਖਬੀਰ ਦਾ ਚਚੇਰਾ ਭਾਈ ਮਹਿੰਗਾ ਸਿੰਘ ਝੱਬਰ ਅਤੇ ਜੱਗਮਲੇਰਾ, ਹਰੀਪੁਰਾ, ਜੀਵਨ ਨਗਰ, ਰਾਣੀਆਂ, ਦਮਦਮਾ, ਨਕੌੜਾ, ਅੰਮ੍ਰਿਤਸਰ ਕਲਾਂ, ਬੁਢੀ ਮਾੜੀ, ਐਲਨਾਬਾਦ ਆਦਿ ਸਾਡੇ ਜ਼ਿਲੇ ਸਿਰਸੇ ਦੇ ਪਿੰਡਾਂ ਕਸਬਿਆਂ ਦੇ ਕੋਈ ੦ ਕੁ ਦੇ ਕਰੀਬ ਯਾਤਰੀ ਸ਼ਾਮ ਤੱਕ ਨਾਮਧਾਰੀ ਸ਼ਹੀਦੀ ਸਮਾਰਕ, ਰਾਮ ਬਾਗ, ਅੰਮ੍ਰਿਤਸਰ ਵਿਖੇ ਪੁਜ ਚੁੱਕੇ ਸਨ। ੧੮੭੧ ਈ. ਵਿਚ ਕੌਮੀ ਅਣਖ ਅਤੇ ਦੇਸ਼ ਆਜ਼ਾਦੀ ਲਈ ਜੂਝਣ ਵਾਲੇ ਚਾਰ ਮਹਾਨ ਕੂਕਾ ਸੂਰਬੀਰਾਂ, ਲਹਿਣਾ ਸਿੰਘ, ਹਾਕਮ ਸਿੰਘ, ਬੀਹਲਾ ਸਿੰਘ ਅਤੇ ਫ਼ਤੇਹ ਸਿੰਘ ਹੋਰਾਂ ਦੇ ਸ਼ਹੀਦੀ ਅਸਥਾਨ ਦੀ ਅਸਾਂ ਜ਼ਿਆਰਤ ਕੀਤੀ। ਰਾਤ ਅੰਮ੍ਰਿਤਸਰ ਵਿਖੇ ਹੀ ਬਿਰਾਜਦੇ ਆਪਣੇ ਮਿੱਤਰ ਸ. ਗੁਰਦੇਵ ਸਿੰਘ ਔਲਖ (ਨੈਸ਼ਨਲ ਕਾਲਿਜ ਸਿਰਸਾ ਦੇ ਦਿਨਾਂ ਵਿਚ ਗੁਰਦੇਵ ਸਿੰਘ 'ਮਹਿਰਮ' ਹੁੰਦੇ ਸਨ) ਪਾਸ ਬਿਤਾਈ। ਉਂਝ ਅੱਜ ਕਲ੍ਹ ਬਾਬਾ ਹਜ਼ਾਰਾ ਸਿੰਘ ਘੁਮਾਣਾਂ ਵਾਲਿਆਂ ਨਾਲ ਬ੍ਰਹਮ ਅਵਸਥਾ ਵਿਚ ਲਿਵ ਲਾਈ ਰਖਦੇ ਹਨ। ਮੇਰੇ ਵਾਂਗੂ ਵਕਾਲਤ ਨਾ ਕਰਨ ਵਾਲੇ ਵਕੀਲ ਹਨ। ਚਿਰ ਬਾਦ ਮਿਲੇ ਸਾਂ, ਰਾਤ ਲੰਗਰ ਪਾਣੀ ਤੋਂ ਬਾਦ ਬਚਨ ਬਿਲਾਸਾਂ ਵਿਚ ਲੰਘੀ।

ਸਵੇਰੇ 'ਮਹਿਰਮ' ਜੀ ਤੋਂ ਆਗਿਆ ਲੈ ਕੇ ਜਿਉਂ ਹੀ ਮੇਰਾ ਰਿਕਸ਼ਾ ਸ਼ਹੀਦੀ ਸਮਾਰਕ ਦੇ ਨੇੜੇ ਪੁੱਜਾ, ਕਰਨੈਲ ਸਿੰਘ ਅਸਪਾਲ ਦਾ ਰਿਕਸ਼ਾ ਜਾਂਦਾ ਦਿਸਿਆ। ਮੇਰੇ ਸਾਮਾਨ, ਇਕ ਵੱਡੇ ਬੈਗ ਦੇ ਉਹ ਰਖ਼ਵਾਲੇ ਸਨ। ਸਾਮਾਨ ਉਹਨਾਂ ਰੱਖ ਲਿਆ ਸੀ ਅਤੇ ਹੁਣ ਮੇਰਾ ਰਿਕਸ਼ਾ ਵੀ ਰੇਲਵੇ ਸਟੇਸ਼ਨ ਨੂੰ ਮੁੜ ਪਿਆ। ਸਟੇਸ਼ਨ 'ਤੇ ਸੰਗਤਾਂ ਦੀ ਵਾਹਵਾ ਭੀੜ ਸੀ

ਅਤੇ ਹਰ ਗਰੁੱਪ ਵਿਚੋਂ ਇਕ-ਇਕ, ਦੋ-ਦੋ ਜਣੇ ਟਿਕਟ ਖਿੜਕੀਆਂ ਮੂਹਰੇ ਲੱਗੀਆਂ ਕਤਾਰਾਂ ਵਿਚ ਖੜ੍ਹੇ ਸਨ। ਤਕਰੀਬਨ ਦੋ ਕੁ ਘੰਟੇ ਇਸੇ ਭੀੜ, ਸ਼ੋਰ-ਸ਼ਰਾਬੇ ਅਤੇ ਉਤਸੁਕਤਾ ਭਰੇ ਮਾਹੌਲ ਵਿਚ ਬਿਤਾਉਣ ਬਾਦ ਪਹਿਲੀ ਗੱਡੀ ਦੀ ਆਮਦ ਹੋਈ। ਪਾਕਿਸਤਾਨ ਰੇਲਵੇ ਦੀ ਹਰੇ ਰੰਗ ਵਾਲੇ ਡਿੱਬਿਆਂ ਨਾਲ ਸਜਾਈ ਹੋਈ ਜਾਂ ਘਸਾਈ ਹੋਈ ਕਹਿ ਦਿਆਂ ਲੰਮੀ ਸਾਰੀ ਰੇਲ ਗੱਡੀ। ਸਾਡੀਆਂ ਭਾਰਤੀ ਰੇਲਾਂ ਦੇ ਮੁਕਾਬਲੇ ਵਿਚ ਕੁਝ ਕੁਝ ਜ਼ਿਆਦਾ ਪੁਰਾਤਨਤਾ ਦੇ ਨੇੜੇ ਵਾਲੀ ਗੱਡੀ। ਕਿਤੇ ਕਿਤੇ ਡੱਬਿਆਂ ਨੂੰ ਕੀਤੀ ਤਾਜ਼ਾ ਪੇਂਟ, ਮੁਸਾਫਿਰਾਂ ਦੇ ਕੱਪੜਿਆਂ ਉਤੇ ਮਾਡਰਨ ਆਰਟ ਦੇ ਨਮੂਨੇ ਪੇਸ਼ ਕਰ ਰਹੀ ਸੀ। ਰੇਲ ਗੱਡੀ, ਰੇਲ ਦੇ ਸਟੇਸ਼ਨ ਦਾ ਪੰਜਾਬੀ ਜਨ-ਜੀਵਨ ਤੇ ਕਿੰਨਾ ਡੂੰਘਾ ਅਸਰ ਹੈ। ਗੱਡੀ ਆਉਂਦਿਆਂ ਹੀ ਮੇਰੇ ਮੂੰਹੋਂ ਆਪ-ਮੁਹਾਰੇ ਇਹ ਬੋਲ ਫੁੱਟ ਨਿਕਲ :

"ਗੱਡੀ ਆਈ ਹੋਈ ਆ ਟੇਸ਼ਨ ਤੇ,
ਪਰ੍ਹਾਂ ਹਟ ਵੇ ਬਾਬੂ ! ਸਾਨੂੰ ਮਾਹੀਆ ਵੇਖਣ ਦੇ।"

ਤੇ ਫਿਰ ਯਾਦ ਆਈਆਂ ਉਹ ਕੋਲੇ ਨਾਲ ਚੱਲਣ ਵਾਲੀਆਂ ਗੱਡੀਆਂ ਜਿਹਨਾਂ ਦੇ ਧੂੰਏਂ ਨੂੰ ਵੀ ਸਾਡਾ ਲੋਕ ਸਾਹਿਤ ਅਮਰ ਕਰ ਗਿਆ ਹੈ :

"ਗੱਡੀਆਂ ਦੇ ਕਾਲੇ ਧੂੰ,
ਰੱਬ ਤੈਨੂੰ ਹੁਸਨ ਦਿੱਤਾ, ਹਾਇ ਮਾਰ ਨਾ ਯਰਾਂ ਨੂੰ।"

ਤੇ ਯਾਦ ਆਏ ਉਹ ਬਿਰਹੋਂ ਕੁੱਠੇ ਪੁਰਾਤਨ ਨਾਮਧਾਰੀ ਜਿਹਨਾਂ ਲਈ ਰੇਲ ਗੱਡੀ ੧੯੭੨ ਈ: ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਏਸ ਵਿਛੋੜ ਦੀ ਵਾਹਕ ਬਣੀ ਤੇ ਉਹ ਗਾਉਂਦੇ ਸਨ :

"ਟੁੱਟ ਜਾਏਂ ਰੇਲ ਗੱਡੀਏ,
ਸਾਡੇ ਗੁਰਾਂ ਦਾ ਵਿਛੋੜਾ ਪਾਇਆ।"

ਸਟੇਸ਼ਨ ਤੇ ਪੁਜੇ ਹਰ ਯਾਤਰੀ ਦੀ ਇਹੋ ਇੱਛਾ ਹੁੰਦੀ ਕਿ ਉਹ ਪਹਿਲੀ ਗੱਡੀ ਵਿਚ ਹੀ ਚੜ੍ਹੇ, ਪਰ ਤਕਰੀਬਨ ਤਿੰਨ ਹਜ਼ਾਰ ਮੁਸਾਫਿਰਾਂ ਦਾ ਇਹ ਜਥਾ ਇਕੋ ਗੱਡੀ ਵਿਚ ਸਮਾ ਨਹੀਂ ਸਕਦਾ ; ਇਸ ਲਈ ਪਾਕਿਸਤਾਨ ਸਰਕਾਰ ਹਰ ਵਰ੍ਹੇ ਕੱਤਕ ਪੂੰਨਿਆ ਦੇ ਨਨਕਾਣਾ ਸਾਹਿਬ ਮਨਾਏ ਜਾਣ ਵਾਲੇ ਗੁਰਪੁਰਬ ਦੇ ਸਬੰਧ ਵਿਚ ਆਉਣ ਵਾਲੇ ਸਿੱਖਾਂ ਲਈ ਤਿੰਨ ਗੱਡੀਆਂ ਭੇਜਦੀ ਹੈ, ਤਾਂ ਕਿ ਤਿੰਨਾਂ ਗੱਡੀਆਂ ਵਿਚ ਤਕਰੀਬਨ ਇਕੋ ਜਿਹੇ ਯਾਤਰੀ ਸਫ਼ਰ ਕਰ ਸਕਣ ਅਤੇ ਭੀੜ ਨਾ ਹੋਵੇ। ਪਰ ਦੂਰ-ਵਿਵਸਥਾ ਇਹ ਹੈ ਕਿ ਟਿਕਟਾਂ ਜਦੋਂ ਦਿਤੀਆਂ ਜਾਂਦੀਆਂ ਹਨ ਤਾਂ ਸੀਟ ਅਤੇ ਗੱਡੀ ਨੰਬਰ ਨਹੀਂ ਦਿਤਾ ਜਾਂਦਾ। ਇਸ ਲਈ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ ਪਹਿਲੀ ਗੱਡੀ ਤੇ ਚੜ੍ਹਨ ਲਈ ਕਾਫੀ ਧੱਕਮ-ਧੋਲ ਹੁੰਦੀ ਹੈ। ਕਿਉਂਕਿ ਪਹਿਲਾ ਗੱਡੀ ਤੇ ਚੜ੍ਹੇ, ਅੱਗੋਂ ਸਮਝਦੇ ਹਨ ਉਹ ਗੁਰਦੁਆਰੇ ਪੰਜਾ ਸਾਹਿਬ ਪੁਜ ਕੇ ਪਹਿਲਾਂ ਕਮਰਾ ਮੱਲ ਸਕਣਗੇ। ਇਹ ਮੱਲਾਂ ਮਾਰਨ ਦਾ ਜੋਸ਼ ਹੀ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ ਉਹਨਾਂ ਦੀਆ ਅੱਡੀਆਂ ਨਹੀਂ ਲੱਗਣ ਦਿੰਦਾ, ਜਿਥੋਂ ਪੰਜਾ ਸਾਹਿਬ ਤਕਰੀਬਨ ਪੰਜ ਸੌ ਕਿਲੋਮੀਟਰ ਦੇ ਫਾਸਲੇ ਤੇ ਵਾਕਿਆ ਹੈ। ਆਉਣ ਜਾਣ ਦੀ ਅੰਮ੍ਰਿਤਸਰ ਤੋਂ ਵਾਪਸੀ ਟਿਕਟ ਦੇ ਪੈਸੇ ਮਸਾਂ ੨੫੮ ਰੁਪੈ (ਭਾਰਤੀ ਸਿੱਕੇ ਵਿਚ) ਵਸੂਲੇ ਗਏ। ਪਾਕਿਸਤਾਨੀ ਸਿੱਕੇ ਦੀ ਘੱਟ ਕਦਰ ਵੀ ਜੋੜ ਲਈਏ ਤਾਂ ਵੀ ਐਨੇ ਸਫ਼ਰ ਦਾ ਕਿਰਾਇਆ ਸਾਡੀਆਂ ਰੇਲਾਂ ਦੇ ਕਿਰਾਏ ਤੋਂ ਰਤਾ ਘੱਟ ਹੀ ਬਹੇਗਾ।

ਅਟਾਰੀ ਰੇਲਵੇ ਸਟੇਸ਼ਨ ਤੇ ਫਿਰ ਸਾਰੇ ਮੁਸਾਫਿਰ ਸਮੇਤ ਗੱਡੀ ਤੋਂ ਹਠਾਂ ਉਤਰ। ਏਥੇ ਅੰਮ੍ਰਿਤਸਰੋਂ ਸਬਰਾ ੯ ਕੁ ਵਜੇ ਚਲ ਕੇ ਸਾਡੀ ਪਹਿਲੀ ਗੱਡੀ ਸਾਢੇ ਕੁ ੯ ਵਜੇ ਤਕ ਪੁਜ ਜਾਂਦੀ ਹੈ। ਫਿਰ ਇਮੀਗਰੇਸ਼ਨ ਦਾ ਫਾਰਮ ਭਰਕੇ ਪਾਸਪੋਰਟ ਤੇ ਉਹਨਾਂ ਦੀ ਮੋਹਰ ਲੁਆਈ ਜਾਂਦੀ ਹੈ। ਮੈਨੂੰ ਵੀ ਇਸ ਖੱਜਲ-ਖੁਆਰੀ ਵਿਚੋਂ ਲੰਘਣਾ ਪਿਆ। ਭਾਵੇਂਕਿ ਮੇਰੇ ਪਾਸਪੋਰਟ ਤੇ ਵਕੀਲ ਹੋਣ ਦੇ ਨਾਤੇ ਇਹ ਦਰਜ ਸੀ ਕਿ ਇਮੀਗਰੇਸ਼ਨ ਸਰਟੀਫਿਕੇਟ ਦੀ ਲੋੜ ਨਹੀਂ, ਪਰ ਇਹ ਮੇਰੇ ਧਿਆਨ ਵਿਚ ਹੀ ਨਾ ਆਇਆ ਤੇ ਮੈਂ ਵੀ ਇਹ ਪ੍ਰਕਿਰਿਆ ਪੂਰੀ ਕਰ ਛੱਡੀ। ਹੁਣ ਕਸਟਮ ਵਾਲਿਆਂ ਦੇ ਹਵਾਲੇ ਹੋਏ। ਉਹਨਾਂ ਸ੍ਰੀ ਚੰਨਣ ਸਿੰਘ ਵਿਰਕ ਕਰੀਵਾਲਾ ਵਲੋਂ ਭੇਜੇ ਪਾਕਿਸਤਾਨੀ ਪੰਜਾਬੀ ਪਿਆਰੇ ਅਤੇ ਲੇਖਕ ਸ੍ਰੀ ਇਲੀਆਸ ਘੁੰਮਣ ਦੇ ਨਾਂ ਰਿਸਾਲਿਆਂ ਦਾ ਇਕ ਵੱਡਾ ਬੰਡਲ ਵੇਖਕ ਕਿਹਾ ਕਿ ਇਸ ਨੂੰ ਕੱਪੜਿਆਂ ਹੇਠਾਂ ਕਰ ਲਵੋ ਕਿਉਂਕਿ ਦੋਹਾਂ ਦੇਸ਼ਾਂ ਵਿਚਾਲੇ ਕਿਤਾਬਾਂ ਰਿਸਾਲਿਆਂ ਦੇ ਅਦਾਨ-ਪ੍ਰਦਾਨ ਤੇ ਮਨਾਹੀ ਹੈ। ਪਾਕਿਸਤਾਨ ਵਾਲੇ ਤੁਹਾਨੂੰ ਰੋਕ ਸਕਦੇ ਹਨ। ਸਾਡੇ ਇਕ ਪੰਜਾਬ ਪੁਲੀਸ ਦੇ ਇਂਸਪੈਕਟਰ ਨੇ ਇਹ ਸਿਆਣਾ ਸੁਆਲ ਮੇਰੇ ਤੇ ਜ਼ਰੂਰ ਠੋਕ ਦਿਤਾ ਕਿ ਇਲੀਆਸ ਘੁੰਮਣ ਤਾਂ ਪੰਜਾਬੀ ਦਾ ਲਿਖਾਰੀ ਹੈ, ਇਹ ਉਰਦੂ ਦੇ ਰਸਾਲੇ ਉਸ ਕੀ ਕਰਨੇ ਹਨ ? ਓਧਰ ਪਾਕਿਸਤਾਨ ਵਿਚ ਹੀ ਬਥੇਰਾ ਉਰਦੂ ਛਪਦਾ ਰਹਿੰਦਾ ਹੈ। ਖ਼ੈਰ, ਬਾਰਾਂ ਕੁ ਵਜੇ ਸਾਡੀਆਂ ਜ਼ਰੂਰੀ ਕਾਨੂੰਨੀ ਕਾਰਵਾਈਆਂ

ਤੋਂ ਮੁਕਤ ਹੋ ਕੇ ਮੈਂ ਤੇ ਕਰਨੈਲ ਸਿੰਘ ਅਸਪਾਲ ਫਿਰ ਇਕ ਭੀੜ-ਭਰੇ ਡੱਬੇ ਵਿਚ ਦਾਖਲ ਹੋਏ, ਜਿਥੇ ਦਿੱਲੀ ਦੇ ਕੁਝ ਵਿਓਪਾਰੀ ਸਿੰਘਾਂ ਨੇ ਦੋ ਤਿੰਨ ਲੰਮਿਆਂ ਫੱਟਿਆਂ ਤੇ ਆਪਣਾ ਸਾਮਾਨ ਟਿਕਾਇਆ ਹੋਇਆ ਸੀ ਤੇ ਤਿੰਨ ਚਾਰ ਜਣਿਆਂ ਨੇ ਅੱਠ ਤੋਂ ਵਧ ਸੀਟਾਂ ਘੇਰੀਆਂ ਹੋਈਆਂ ਸਨ। ਜਦੋਂ ਅਸੀਂ ਉਹਨਾਂ ਨੂੰ ਥੋੜ੍ਹਾ ਸਰਕਣ ਦੀ ਬੇਨਤੀ ਕੀਤੀ ਤਾਂ ਉਹਨਾਂ ਕਿਹਾ, "ਵੇਖਦੇ ਨਹੀਂ ਸਿੰਘ ਸਾਹਿਬ ਇਹਨਾਂ ਸੀਟਾਂ ਤੇ ਤਾਂ ਅਸੀਂ ਯਾਤਰਾ ਕਰ ਰਹੇ ਹਾਂ।" ਮੈਥੋਂ ਰਿਹਾ ਨਾ ਗਿਆ, ਮੈਂ ਕਹਿ ਦਿਤਾ, "ਯਾਤਰਾ ਤੁਸੀਂ ਤਾਂ ਕਰਦੇ ਹੀ ਹੋ, ਪਰ ਤੁਹਾਥੋਂ ਵਧ ਯਾਤਰਾ ਤੁਹਾਡਾ ਸਾਮਾਨ ਕਰ ਰਿਹਾ ਹੈ। ਬਹਿਣ ਵਾਲੀਆਂ ਸੀਟਾਂ ਤੇ ਤੁਸੀਂ ਸਾਮਾਨ ਨੂੰ ਯਾਤਰਾ ਕਰਵਾਉਣ ਦਾ ਅਧਿਕਾਰ ਨਹੀਂ ਰਖਦੇ।' ਇਕ ਜਣੇ ਨੂੰ ਬਹਿਣ ਦੀ ਆਗਿਆ ਮਿਲ ਗਈ।

ਠੀਕ ਬਾਰਾਂ ਕੁ ਵਜ ਦੁਪਹਿਰੇ ੩੦ ਅਕਤੂਬਰ ਨੂੰ ਅਸੀਂ ਅਟਾਰੀ ਰੇਲਵੇ ਸਟੇਸ਼ਨ ਤੋਂ ਚੱਲ ਕੇ ਭਾਰਤ-ਪਾਕ ਸੀਮਾ ਪਾਰ ਕੀਤੀ ਅਤੇ ਹਿੰਦ-ਪਾਕ ਸਰਹੱਦ ਤੋਂ ਅੱਧਾ ਕੁ ਕਿਲੋਮੀਟਰ ਦੀ ਵਿਥ ਤੇ ਬਣੇ ਪਾਕਿਸਤਾਨ ਦੇ ਰੇਲਵੇ ਸਟੇਸ਼ਨ ਵਾਘਾ, ਜਿਹਨੂੰ ਵਾਘਾ ਬਾਰਡਰ ਵੀ ਕਿਹਾ ਜਾਂਦਾ ਹੈ, ਪੁਜ ਗਏ। ਪਾਕਿਸਤਾਨ ਸਰਕਾਰ ਅਤੇ ਔਕਾਫ (ਅਸੀਂ ਜਿਹਨੂੰ 'ਵਕਫ਼' ਆਖਦੇ ਹਾਂ) ਦੇ ਅਧਿਕਾਰੀ ਯਾਤਰੂ ਜਥੇ ਦੇ ਲੀਡਰ ਸ. ਬਲਬੀਰ ਸਿੰਘ ਪੰਨੂੰ, ਨੌਸ਼ਹਿਰਾ ਪੰਨੂੰਆਂ, ਜੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਵੀ ਹਨ, ਅਤੇ ਦੋ ਤਿੰਨ ਡਿਪਟੀ ਲੀਡਰਾਂ ਨੂੰ ਗਲਾਂ ਵਿਚ ਹਾਰ ਪਾ ਕੇ ਲੈ ਗਏ ਅਤੇ ਆਮ ਲੋਕ ਲਾਈਨਾਂ ਵਿਚ ਲਗ ਕੇ ਆਪਣੇ ਪਾਸਪੋਰਟ ਜਮ੍ਹਾਂ ਕਰਵਾਉਣ ਲਗ ਪਏ, ਜਿਸਦੇ ਬਦਲੇ ਇਕ ਪਰਮਿਟ ਸਾਨੂੰ ਦਿਤਾ ਗਿਆ। ਹੁਣ ਇਹ ਛੋਟੀ ਜਹੀ ਕਾਗਜ਼ ਦੀ ਸਲਿੱਪ ਹੀ ਬਾਕੀ ਦਸਾਂ ਦਿਨਾਂ ਲਈ ਸਾਡੇ ਪਾਸ ਇਕ ਮਹੱਤਵ-ਪੂਰਨ ਦਸਤਾਵੇਜ਼ ਸੀ, ਕਿਉਂ ਜੁ ਅੱਗੇ ਗੁਰਦੁਆਰਿਆਂ ਵਿਚ ਕਮਰੇ ਦੀ ਅਲਾਟਮੈਂਟ ਵੀ ਇਸੇ ਪਰਚੀ ਦੇ ਆਧਾਰ ਤੇ ਹੀ ਹੋਣੀ ਸੀ।

ਇਥੇ ਵਾਘਾ ਬਾਰਡਰ ਤੇ 'ਔਕਾਫ' ਵਾਲਿਆਂ ਵਲੋਂ ਜੋ ਚਾਹ ਲੰਗਰ ਆਦਿ ਦਾ ਪ੍ਰਬੰਧ ਸੀ ਉਹ ਤਕਰੀਬਨ ਪਹਿਲੇ ਇਕ ਘੰਟੇ ਬਾਦ ਹੀ ਦਰਹਮ-ਬਰਹਮ ਹੋ ਗਿਆ ਸੀ। ਪੁਛਣ ਤੇ ਕੁਝ ਸੱਜਣਾਂ ਇਹ ਵੀ ਦਸਿਆ ਕਿ ਜਿਵੇਂ ਆਪਣੇ ਯਾਤਰੀ ਪਹਿਲਾਂ ਹਾਬੜ ਕੇ ਪਹਿਲੀ ਰੇਲ ਨੂੰ ਪੈ ਗਏ ਸਨ ਜਿਹਦੇ ਵਿਚ ਤਕਰੀਬਨ ਸਤਾਰਾਂ ਸੌ ਮੁਸਾਫਿਰ ਇਕ ਹਜ਼ਾਰ ਦੀਆਂ ਸੀਟਾਂ ਤੇ ਜਾ ਫਸੇ ਸਨ...ਦੂਜੀ ਗੱਡੀ ਤੇ ਰਹਿੰਦੇ ਸਾਰੇ ਚੜ੍ਹਾਕੇ ਬਾਰਾਂ ਤੇਰਾਂ ਸੌ, ਪਾਕਿਸਤਾਨ ਰੇਲਵੇ ਨੇ ਤੀਜੀ ਰੇਲ ਗੱਡੀ ਖਾਲੀ ਸਮਝਕੇ ਰੱਦ ਕਰ ਦਿਤੀ ਸੀ। ਜੇ ਸੀਟ ਨੰਬਰ ਦੇ ਕੇ ਤਿੰਨੇ ਗੱਡੀਆਂ ਤੋਰੀਆਂ ਜਾਣ ਤਾਂ ਸਫ਼ਰ ਵਿਚ ਕੋਈ ਪਰੇਸ਼ਾਨੀ ਨਾ ਆਏ। ਇਸ ਤਰ੍ਹਾਂ ਹੀ ਹੁਣ ਹਾਬੜੇ ਹੋਏ ਯਾਤਰੀ ਕੜਾਹ ਅਤੇ ਛੋਲੇ ਪੂਰੀਆਂ ਨੂੰ ਪੈ ਗਏ ਸਨ ਅਤੇ ਕਈਆਂ ਨੇ ਰਾਤ ਦਾ ਖਾਣਾ ਵੀ ਇਥੋਂ ਹੀ ਬੰਨ੍ਹ ਲਿਆ ਸੀ। ਇਸ ਲਈ ਲੇਟ ਆਉਣ ਵਾਲਿਆਂ ਨੂੰ ਸਬਰ ਸੰਤੋਖ ਤੋਂ ਹੀ ਕੰਮ ਲੈਣਾ ਪਿਆ। ਭਾਰਤੀ ਸੌ ਦਮੜੇ ਬਦਲੇ ਪਾਕਿਸਤਾਨ ਦੇ ੧੨੯ ਰੁਪਏ ਮਿਲੇ ਅਤੇ ਕਰੰਸੀ ਵੀ ਪਾਕਿਸਤਾਨ ਬੈਂਕ ਵਾਲਿਆਂ ਡਾਲਰਾਂ ਦੇ ਬਦਲੇ ਆਪਣੇ ਦੇਸ਼ ਦੀ ਦੇ ਦਿਤੀ। ਬੈਂਕ ਨਾਲੋਂ ਨਿਜੀ ਵਿਅਕਤੀਆਂ ਨੇ ਬਾਦ ਵਿਚ ਡਾਲਰ ਵੀ ਮਹਿੰਗੇ ਖਰੀਦੇ ਅਤੇ ਭਾਰਤੀ ਸੈਂਕੜੇ ਦੀ ਕੀਮਤ ਵੀ ਬਲੈਕ ਵਿਚ ੧੩੫ ਰੁਪੈ ਤੋਂ ਵਧ ਕੇ ੧੫੦ ਰੁਪੈ ਤਕ ਪੁਜ ਗਈ। ਇਸ ਲਈ ਕੁਝ ਵਿਅਕਤੀ ਬਾਦ ਇਹ ਅਫਸੋਸ ਕਰਦੇ ਵੀ ਵੇਖੇ ਗਏ ਕਿ ਉਹਨਾਂ ਡਾਲਰ ਜਾਂ ਭਾਰਤੀ ਰੁਪੈ ਬੈਂਕ ਵਿਚੋਂ ਸਸਤੀ ਦਰ ਤੇ ਕਾਹਨੂੰ ਬਦਲੇ। ਗੁਰੂ-ਘਰ ਦੀ ਯਾਤਰਾ ਲਈ ਆਏ ਸਿੱਖ ਵੀ ਤਾਂ ਅਕਸਰ ਆਮ ਦੁਨੀਆਂਦਾਰ ਹੀ ਹੁੰਦੇ ਹਨ ਜੋ ਥੋਹੜੇ ਹਾਨ-ਲਾਭ ਤੋਂ ਆਪਣੇ ਮਨ ਦੀ ਅਵਸਥਾ ਬਦਲ ਲੈਂਦੇ ਹਨ। ਜਿਵੇਂ ਕਿ ਸਾਨੂੰ ਡਰਾਇਆ ਗਿਆ ਸੀ ਇਸ ਤੋਂ ਉਲਟ ਪਾਕਿਸਤਾਨੀ ਕਸਟਮ ਅਧਿਕਾਰੀਆਂ ਨੇ ਨਾ ਕੋਈ ਸਾਮਾਨ ਦੀ ਫੋਲਾ-ਫਾਲੀ ਕੀਤੀ, ਸਗੋਂ ਸਾਮਾਨ ਦੇ ਰੇਲ ਡੱਬਿਆਂ ਵਿਚ ਪਏ ਪਏ ਤੇ ਹੀ ਸਰਸਰੀ ਝਾਤ ਮਾਰ ਕੇ ਤਕਰੀਬਨ ਦੋ ਕੁ ਘੰਟਿਆਂ ਵਿਚ ਸਾਨੂੰ ਫਾਰਗ ਕਰ ਦਿਤਾ।

ਹੁਣ ਗੱਡੀ ਚੱਲਣ ਲਈ ਤਿਆਰ ਸੀ। ਸੀਟਾਂ ਦੀ ਕਮੀ ਕਾਰਨ ਮੈਂ ਤੇ ਅਸਪਾਲ ਨੇ ਫਿਰ ਮਨ ਬਣਾਇਆ ਕਿ ਦੂਜੀ ਗੱਡੀ ਜੋ ਹੁਣ ਅਟਾਰੀ ਤੋਂ ਚੱਲਕੇ ਇਥੇ ਆਉਣ ਵਾਲੀ ਹੈ ਉਸ ਵਿਚ ਚੜ੍ਹਿਆ ਜਾਵੇ। ਪਰ ਜਦੋਂ ਅਸੀਂ ਮੌਜੂਦ ਪਾਕਿਸਤਾਨੀ ਅਧਿਕਾਰੀਆਂ ਤੋਂ ਇਹ ਛੋਟੀ ਜਹੀ ਰਿਆਇਤ ਮੰਗਣੀ ਚਾਹੀ ਤਾਂ ਉਹਨਾਂ ਕਿਹਾ ਕਿ ਤੁਹਾਡੀ ਗੱਡੀ ਦੀ ਸਹੀ ਗਿਣਤੀ ਅੱਗੇ ਫੈਕਸ ਕਰ ਦਿਤੀ ਹੈ, ਤੁਸੀਂ ਇਸੇ ਤੇ ਹੀ ਜਾਓ। ਜੇ ਦੂਜੀ ਤੇ ਜਾਣਾ ਸੀ ਤਾਂ ਫਿਰ ਅਟਾਰੀਓਂ ਹੀ ਦੂਜੀ ਤੇ ਆਉਂਦੇ। ਉਹ ਇਕ ਅੱਧ ਘੰਟਾ ਦੋ ਸਿੱਖ ਮੁਸਾਫਿਰਾਂ ਦੀ ਸੁਰੱਖਿਆ ਦੀ ਸਿਰਦਰਦੀ ਤੋਂ ਵੀ

ਬਚਣਾ ਚਾਹੁੰਦੇ ਸਨ। ਸੋ ਅਸੀਂ ਲੱਕ ਬੰਨ੍ਹਕੇ ਇਕ ਭੀੜ-ਭਰੇ ਡੱਬੇ ਵਿਚ ਸਾਮਾਨ ਸਮੇਤ ਜਾ ਧਮਕੇ, ਜਿਸ ਵਿਚ ਸਿਰਸਾ ਜ਼ਿਲੇ ਦੇ ਕੁਝ ਵਿਅਕਤੀ ਸਾਥੋਂ ਪਹਿਲਾਂ ਫਸੇ ਬੈਠੇ ਸਨ। ਪਿੰਡ ਜਗਜੀਤ ਨਗਰ (ਹਰੀਪੁਰਾ) ਨਿਵਾਸੀ ਪ੍ਰਸਿਧ ਪੰਜਾਬੀ ਕਵੀ ਲਖਵਿੰਦਰ ਸਿੰਘ ਬਾਜਵੇ ਦੇ ਭਤੀਜੇ ਨਰਾਇਣ ਸਿੰਘ ਬਾਜਵਾ ਨੇ ਆਪਣੀ ਸੀਟ ਮੈਨੂੰ ਛੱਡ ਦਿਤੀ ਅਤੇ ਆਪ ਕਿਸੇ ਦੀ ਗਠੜੀ ਤੇ ਸਾਰਾ ਸਫ਼ਰ ਬਹਿ ਕੇ ਕੱਟਿਆ। ਅਸਪਾਲ ਨੂੰ ਵੀ ਮਾੜਾ ਮੋਟਾ ਥਾਂ ਮਿਲ ਗਿਆ।

ਲਾਹੌਰ ਦੇ ਪਲੇਟਫਾਰਮ 'ਤੇ ਸਾਡੀ ਗੱਡੀ ਵਾਘੇ ਤੋਂ ਚੱਲ ਕੇ ਢਾਈ ਕੁ ਵਜੇ ਦੇ ਲਗਭਗ ਪੁੱਜ ਗਈ ਸੀ। ਵਾਘਾ ਬਾਰਡਰ ਲੰਘਦਿਆਂ ਹੀ ਖੇਤੀ ਬਾੜੀ ਦਾ ਜੋ ਦ੍ਰਿਸ਼ ਜਾਂ ਪਿੰਡਾਂ ਪਹੀਆਂ ਅਤੇ ਖਾਲੀ ਖੇਤ ਆਦਿ ਵਾਹਵਾ ਸੰਖਿਆ ਵਿਚ ਜੋ ਸਨ, ਇਹਨਾਂ ਨੂੰ ਵਿਹੰਦਿਆਂ ਹੀ ਵਾਹੀ ਵਿਚ ਉਨ੍ਹਾਂ ਦਾ ਸਾਡੇ ਤੋਂ ਪਛੜੇ ਹੋਣਾ ਨਜ਼ਰ ਆਉਂਦਾ ਸੀ। ਸਿਰਫ਼ ਬਰਸੀਮ ਦੀ ਫਸਲ ਵਿਚ ਉਹ ਸਾਡੇ ਤੋਂ ਅੱਗੇ ਜਾਪਦੇ ਸਨ। ਸਾਡੇ ਜ਼ਿਆਦਾ ਕਿਸਾਨਾਂ ਨੇ ਏਧਰ ਬਰਸੀਮ ਦਸ ਬਾਰਾਂ ਕੱਤੇ ਦੇ ਕਰੀਬ ਜਾਂ ਇਸ ਤੋਂ ਬਾਦ ਬੀਜਿਆ ਸੀ ਜੋ ਅਜੇ ਹੱਥ ਲਾਉਣ ਜੋਗਾ ਨਹੀਂ ਸੀ ਹੋਇਆ। ਏਧਰ ਬਰਸੀਮ ਨੂੰ ਕਿਸਾਨਾਂ ਨੇ ਟੱਕ ਧਰ ਲਏ ਸਨ। ਇਕ ਕਾਰਨ ਸ਼ਾਇਦ ਅਕਤੂਬਰ ਮਹੀਨੇ ਦੀਆਂ ਬੇਮੌਸਮੀ ਬਾਰਸ਼ਾਂ ਜੋ ਸਾਡੇ ਵੱਲ ਵਾਹਵਾ ਹੋਈਆਂ ਸਨ ਉਨ੍ਹਾਂ ਤੋਂ ਏਧਰਲੇ ਕਿਸਾਨਾਂ ਦਾ ਬਚਿਆ ਰਹਿਣਾ ਸੀ। ਸਾਡੇ ਪਿੰਡਾਂ ਦੇ ਨੇੜੇ ਹੁਣ ਸ਼ਾਮਲਾਟ ਥਾਵਾਂ ਨਹੀਂ ਰਹਿ ਗਈਆਂ। ਏਧਰ ਅਜੇ ਵੀ ਹਰ ਪਿੰਡ ਦੇ ਨੇੜੇ ਦਸ-ਦਸ ਵੀਹ-ਵੀਹ ਕਿਲ੍ਹਿਆਂ ਤੋਂ ਵੱਧ ਝਾੜ ਬੂਟ ਵਾਲੀ ਸ਼ਾਮਲਾਟ ਵੇਖੀ ਜਾ ਸਕਦੀ ਸੀ। ਇਸ ਤਰ੍ਹਾਂ ਚਰਾਂਦਾਂ ਵੀ ਏਧਰ ਆਮ ਸਨ। ਜਿਧਰ ਡੰਗਰ ਪਸ਼ੂ ਖੁਲ੍ਹੇ ਚਰ ਫਿਰ ਸਕਦੇ ਸਨ। ਸਾਡੇ ਤਾਂ ਵਰ੍ਹੇ ਵਿਚ ਪੰਜ ਸੱਤ ਦਿਨ, ਜਿੰਨਾ ਚਿਰ ਲੋਕ ਝੋਨੇ ਦੇ ਵੱਢਾਂ ਨੂੰ ਵਾਹੁੰਦੇ ਨਹੀਂ, ਸਿਰਫ਼ ਮਾਲ ਖੇਤਾਂ ਵਿਚ ਮਾੜਾ ਮੋਟਾ ਟੁਰ ਫਿਰ ਕੇ ਆਪਣੇ ਪੈਰ ਸਿੱਧੇ ਕਰ ਸਕਦਾ ਹੈ। ਖੁੱਲ੍ਹੀਆਂ ਚਰਾਂਦਾਂ ਵਿਚ ਚਰਨ ਵਾਲੇ ਪਸ਼ੂਆਂ ਦੇ ਦੁੱਧ ਘਿਓ ਦਾ ਰੁਤਬਾ ਅੱਠੇ ਪਹਿਰ ਕਿੱਲੇ ਬੱਝਿਆਂ ਡੰਗਰਾਂ ਦੇ ਦੁੱਧ ਘਿਓ ਤੋਂ ਕਿਤੇ ਵਧ ਹੁੰਦਾ ਹੈ। ਪਿੰਡ ਤਾਂ ਕੱਚੇ ਹੋਣੇ ਹੀ ਸਨ, ਸ਼ਹਿਰ ਲਾਹੌਰ ਦੀਆਂ ਕੰਧਾਂ 'ਤੇ ਵੀ ਪਲਸਤਰ ਜਾਂ ਸੱਜਰੇ ਹੋਏ ਸੀਮਿੰਟ ਦੀ ਅਣਹੋਂਦ ਰੜਕਦੀ ਸੀ। ਤਕਰੀਬਨ ਏਧਰ ਦੇ ਸਾਰੇ ਹੀ ਪਿੰਡਾਂ ਦੇ ਕਿਸਾਨਾਂ ਦੇ ਘਰਾਂ ਵਿਚ ਬੱਝੀਆਂ ਖੋਤੀਆਂ ਦੱਸਦੀਆਂ ਸਨ ਕਿ ਪੱਠੇ ਗੱਡਿਆਂ ਜਾਂ ਰੇਹੜੀਆਂ ਦੀ ਬਜਾਏ ਇਹਨਾਂ ਤੇ ਹੀ ਢੋਏ ਜਾਂਦੇ ਹਨ। ਝੋਨਾ ਬਾਸਮਤੀ ਦੀ ਫ਼ਸਲ ਸਾਥੋਂ ਪਛੇਤੀ ਸੀ ਅਤੇ ਅਜੇ ਕਈ ਦਿਨਾਂ ਵਿਚ ਵੱਢੀ ਜਾਣੀ ਸੀ, ਜਦੋਂ ਕਿ ਸਾਡੇ ਵੱਲ ਜੇ ਇਸ ਵਰ੍ਹੇ ਵਾਲੀ ਡੀ.ਏ.ਪੀ. ਦੀ ਥੁੜ ਨਾ ਆਵੇ ਤਾਂ ਜ਼ਿਆਦਾ ਝੋਨੇ ਬਾਸਮਤੀ ਦੇ ਵੱਢ ਕੱਤੇ ਦੇ ਮਹੀਨੇ ਵਿਚ ਹੀ ਬੀਜ ਲਏ ਜਾਂਦੇ ਹਨ। ਇਹਨਾਂ ਦੀਆਂ ਕਣਕਾਂ ਦੀ ਬਿਜਾਈ ਲੱਗਦਾ ਸੀ ਕਿ ਸਾਰਾ ਮੱਘਰ ਲੈ ਜਾਏਗੀ। ਟਰੈਕਟਰ ਦੋ ਚਾਰ ਪਿੰਡਾਂ ਵਿਚ ਇਕ ਅੱਧਾ ਹੀ ਦਿਸਦਾ ਸੀ। ਪੱਕੀਆਂ ਹਵੇਲੀਆਂ ਵੀ ਹਰੇਕ ਪਿੰਡ ਵਿਚ ਇਕ ਦੋ, ਜ਼ਿਆਦਾ ਘਰ ਕੱਚੇ ਹੀ। ਬਿਜਲੀ ਦੇ ਬਿੱਲ ਬਹੁਤ ਜ਼ਿਆਦਾ ਹਨ। ਅੰਦਾਜ਼ਨ ਦਸ ਹਾਰਸ ਪਾਵਰ ਦੀ ਇਕ ਮੋਟਰ ਦਾ ਵਰ੍ਹੇ ਦਾ ਖਰਚਾ ਚਾਲੀ ਪੰਜਾਹ ਹਜ਼ਾਰ ਰੁਪਏ ਤੋਂ ਘੱਟ ਨਹੀਂ ਸੀ। ਇਸ ਲਈ ਮੋਟਰ ਹੀ ਉਹ ਲੁਆਉਂਦਾ ਸੀ ਜਿਸ ਦਾ ਇਕੱਠਾ ੫੮-੬੦ ਕਿਲਿਆਂ ਦਾ ਘੱਟੋ ਘੱਟ ਇਕ ਥਾਂ 'ਤੇ ਟੱਕ ਸੀ। ਆਮ ਕਿਸਾਨਾਂ ਨੇ ਆਪਣੇ ਬੋਰਾਂ 'ਤੇ ਇੰਜਣ ਹੀ ਰੱਖੇ ਸਨ। ਵੈਸੇ ਨਹਿਰੀ ਪਾਣੀ ਸਾਡੇ ਤੋਂ (ਖਾਸ ਕਰਕੇ ਹਰਿਆਣੇ ਵਾਲਿਆਂ ਤੋਂ) ਵੱਧ ਜਾਪਦਾ ਸੀ।

ਪਹਿਲੀ ਗੱਡੀ ਲਈ ਤਰੱਦਦ ਕਰਨ ਦਾ ਸਾਡਾ ਮਕਸਦ ਦਿਨੇ ਦਿਨੇ ਇਸ ਭੂ ਭਾਗ ਦੇ ਦਰਸ਼ਨ ਕਰਨ ਦਾ ਸੀ, ਕਿਉਂਕਿ ਦੂਜੀਆਂ ਗੱਡੀਆਂ ਕਈ ਵੇਰ ਲਾਹੌਰ ਤੋਂ ਹੀ ਹਨੇਰਾ ਪਾ ਕੇ ਚੱਲਦੀਆਂ ਹਨ। ਅਸੀਂ ਆਪਣੇ ਇਸ ਮਕਸਦ ਵਿਚ ਸਫ਼ਲ ਹੋਏ। ਕਿਉਂ ਜੁ ੧੯੬੯ ਵਿਚ ਤਾਂ ਕਸੂਰ ਤੋਂ ਹੀ ਸਾਡੀ ਗੱਡੀ, ਓਦੋਂ ਹੁਸੈਨੀਵਾਲਾ ਬਾਰਡਰ ਹੁੰਦਾ ਸੀ, ਹਨੇਰੇ ਹੋਏ ਟੁਰਦੀ ਸੀ। ਫਿਰ ਵੇਖਣਾ ਕੀ ਸੀ। ਐਤਕੀਂ ਇਸ ਪਹਿਲੀ ਗੱਡੀ ਨੇ ਤਕਰੀਬਨ ਅੱਧੇ ਘੰਟੇ ਬਾਦ ਹੀ ਲਾਹੌਰ ਜੰਕਸ਼ਨ ਨੂੰ ਅਲਵਿਦਾ ਆਖੀ। ਕੋਈ ਪੰਦਰਾਂ ਕੁ ਮਿੰਟਾਂ ਬਾਦ ਸ਼ਹਿਰ ਲਾਹੌਰ ਦੇ ਖੁਲ੍ਹੇ ਦਰਸ਼ਨ ਦੀਦਾਰੇ ਕਰਨ ਬਾਦ, ਅਸੀਂ ਵੇਦਾਂ ਵੇਲੇ ਦੀ ਪਰੁਸ਼ਣੀ ਅਤੇ ਹੁਣ ਦੇ ਰਾਵੀ ਦਰਿਆ ਉਤੋਂ ਦੀ ਲੰਘ ਰਹੇ ਸਾਂ। ਰਾਵੀ ਦੇ ਵਿਸ਼ਾਲ ਪੱਤਣਾਂ ਨੂੰ ਵਿਹੰਦਿਆਂ ਹੀ ਚੇਤਿਆਂ ਵਿਚ ਪ੍ਰੋ. ਮੋਹਨ ਸਿੰਘ ਹੋਰਾਂ ਦੇ 'ਸਾਵੇ ਪੱਤਰ' ਲਹਿਰਾਉਣ ਲੱਗ ਪਏ, ਜਿਹਨਾਂ ਨੇ ਆਪਣੀ ਇਸ ਇਕੋ ਸਤਰ ਨਾਲ ਰਾਵੀ ਅਤੇ ਇਹਦੇ ਕੰਢੇ ਵੱਸੇ ਸ਼ਹਿਰ ਲਾਹੌਰ ਦੀਆਂ ਵਸਨੀਕਣਾਂ ਨੂੰ ਅਮਰਤਾ ਪ੍ਰਦਾਨ ਕਰ ਦਿਤੀ ਸੀ ;—

"ਸੱਕ ਮਲਦੀਆਂ ਰਾਵੀ ਦੇ ਪੱਤਣਾਂ ਨੂੰ
ਅੱਗ ਲਾਉਣ ਲਾਹੌਰਨਾਂ ਚੱਲੀਆਂ ਨੇ।"

( ਚਲਦਾ )

# 'ਖਾਲਸਾ' ਜਥੇਬੰਦੀ ਤੇ ਖਾਲਸਾ ਸੰਗਿਆ ਕਿਉਂ ?

—ਨਿਰੰਜਨ ਸਿੰਘ 'ਜਯੋਤੀ'

ਵਿਸਾਖੀ ਅਪ੍ਰੈਲ ੧੯੯੯ 'ਖਾਲਸਾ' ਜਥੇਬੰਦੀ ਦਾ ੩੦੦ ਸਾਲਾ ਸਾਜਨਾ ਦਿਵਸ ਹੈ। ਇਸ ਦੀ ਸਾਜਨਾ ਵਿਸਾਖੀ ੧੬੯੯ ਨੂੰ ਹੋਈ। ਇਸ ਤਰ੍ਹਾਂ ਅੱਜ 'ਖਾਲਸਾ' ਸਾਜਨਾ ਨੂੰ ੩੦੦ ਸਾਲ ਹੋ ਗਏ ਹਨ। ਇਸ ਜਥੇਬੰਦੀ ਨੂੰ 'ਖਾਲਸਾ' ਨਾਂ ਕਿਸ ਦਿੱਤਾ ? ਗੁਰੂ ਗੋਬਿੰਦ ਸਿੰਘ ਜੀ ਨੇ। ਇਹ ਜਥੇਬੰਦੀ ਕਿਉਂ ਹੋਂਦ ਵਿਚ ਆਈ ਤੇ ਇਸ ਦਾ ਨਾਂ ਖਾਲਸਾ ਕਿਉਂ ਰਖਿਆ ? ਕੀ ਗੁਰੂ ਨਾਨਕ ਦੇਵ ਜੀ ਤੋਂ ਚਲੀ ਆ ਰਹੀ ਸਿੱਖੀ ਵਿਚ ਕੁਝ ਊਣਤਾਈਆਂ ਆ ਗਈਆਂ ਸਨ ? ਕੀ ਸਿੱਖੀ ਰਹਿਤ ਮਰਿਆਦਾ ਠੀਕ ਨਹੀਂ ਸੀ ਰਹੀ ? ਕੀ ਸਿੱਖੀ ਦਾ ਸਰੂਪ ਠੀਕ ਨਹੀਂ ਸੀ ਰਿਹਾ ? ਕੀ ਕਾਰਨ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੇ ਸਰੂਪ ਨੂੰ ਵਿਲੱਖਣ ਰੂਪ ਦੇ ਦਿੱਤਾ ਤੇ ਇਹਦੀ ਰਹਿਤ ਮਰਿਆਦਾ ਨੂੰ ਵਿਲੱਖਣ ਕਰ ਦਿੱਤਾ। ਇਹ ਬੜਾ ਹੀ ਅਹਿਮ ਸੁਆਲ ਤੇ ਮਹਾਨ ਮਸਲਾ ਹੈ, ਜੋ ਬੜਾ ਹੀ ਜ਼ਰੂਰੀ ਸਪਸ਼ਟ ਹੋਣਾ ਮੰਗਦਾ ਹੈ। ਆਓ ਇਸ 'ਤੇ ਵਿਚਾਰ ਕਰੀਏ ਤੇ ਇਸਦੇ ਕਾਰਨ ਲੱਭੀਏ।

ਜਦ ਅਸੀਂ ਕਿਸੇ ਨਾਲ ਵਿਚਾਰ ਕਰਦੇ ਹਾਂ ਤੇ 'ਖਾਲਸਾ' ਪਦ ਤੇ ਵਿਚਾਰ ਨੂੰ ਛੇੜਦੇ ਹਾਂ ਤਾਂ ਆਮ ਲੋਕ, ਸਿਆਣੇ ਗੁਣੀ ਗਿਆਨੀ, ਪੜ੍ਹੇ ਲਿਖੇ ਸਾਡੇ ਸਾਹਮਣੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੩੩ ਸਵੱਈਆਂ ਚੋਂ ਪਹਿਲਾ ਸਵੱਯਾ ਰੱਖ ਦੇਂਦੇ ਹਨ ਜੋ ਇਉਂ ਹੈ—

ਜਾਗਤ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾਂ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ, ਗੋਰ,
ਮੜ੍ਹੀ, ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ,
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ,
ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਵੱਯੇ ਵਿਚ ਇਹ ਨਹੀਂ ਦੱਸਿਆ ਕਿ ਇਸ ਸਿੱਖ ਜਥੇਬੰਦੀ ਦੀ ਜਿਸ ਦੀ ੧੬੯੯ ਦੀ ਵਿਸਾਖੀ ਨੂੰ ਸਾਜਨਾ ਕੀਤੀ ਗਈ ਉਹ ਕਿਉਂ ਕੀਤੀ ਗਈ ਤੇ ਉਸ ਦਾ ਨਾਂ 'ਖਾਲਸਾ' ਕਿਉਂ ਰੱਖਿਆ ਗਿਆ। ਸਗੋਂ ਇਹ ਦੱਸਿਆ ਗਿਆ ਹੈ ਕਿ ਜਗਦੀ ਜੋਤ ਅਕਾਲ ਪੁਰਖ ਦੀ ਰਾਤ ਦਿਨ ਜਗਦੀ ਤੇ ਪ੍ਰਕਾਸ਼ ਦੇਂਦੀ ਹੈ। ਉਸ ਤੋਂ ਬਿਨਾਂ ਕਿਸੇ ਹੋਰ ਨੂੰ ਜ਼ਰਾ ਕੁ ਵੀ ਨਜ਼ਰ ਥੱਲੇ ਨਾ ਲਿਆਵੇ। ਉਸ ਨਾਲ ਪੂਰਨ ਪ੍ਰੇਮ ਤੇ ਪ੍ਰੀਤ ਕਰੇ ਤੇ ਪ੍ਰਤੀਤ ਰੱਖੇ। ਕਬਰਾਂ ਤੇ ਮੜ੍ਹੀਆਂ ਨੂੰ ਭੁੱਲ ਕੇ ਵੀ ਨਾ ਮੰਨੇ ਨਾ ਪੂਜੇ। ਉਦੋਂ ਹੋਰ ਲੋਕ ਸਿੱਖਾਂ ਤੋਂ ਬਿਨਾਂ ਮੜ੍ਹੀਆਂ ਤੇ ਕਬਰਾਂ ਨੂੰ ਮੰਨਦੇ ਤੇ ਪੂਜਦੇ ਸਨ ਤੇ ਫੇਰ ਤੀਰਥ ਕਰਨੇ, ਦਾਨ ਕਰਨੇ, ਤਪ ਕਰਨਾ ਤੇ ਸੰਜਮ ਵਿਚ ਰਹਿਣਾ, ਉਸ ਪ੍ਰਭੂ ਤੋਂ ਬਿਨਾਂ ਇਹਨਾਂ 'ਚੋਂ ਕਿਸੇ ਵੱਲ ਨਾ ਹੋਵੇ, ਨਾ ਇਹਨਾਂ ਦੀ ਪਛਾਣ ਕਰੇ। ਤਦ ਉਸਦੇ ਮਨ ਮੰਦਰ ਵਿਚ ਅਕਾਲ ਪੁਰਖ ਦੀ ਪੂਰਨ ਜੋਤ ਜਗੇਗੀ ਤੇ ਪ੍ਰਕਾਸ ਕਰੇਗੀ ਤਦ ਉਹ ਖਾਲਸ ਹੈ, ਉਹ ਖ਼ਾਲਸ ਭਾਵ ਪੂਰਨ ਖਾਲਸਾ ਤੇ ਸਵੱਛ ਹੈ ਨਹੀਂ ਤਾਂ ਅਸ਼ੁੱਧ ਹੈ। ਇਹਦੇ ਵਿਚ ਇਹ ਦੱਸਿਆ ਹੈ ਕਿ ਖਾਲਸੇ ਵਿਚ ਇਹ ਗੁਣ ਹੋਣ ਤੇ ਇਹ ਲੱਛਣ ਹੋਣ। ਇਹਦੇ ਵਿਚ ਇਹ ਨਹੀਂ ਦੱਸਿਆ ਗਿਆ ਕਿ ਗੁਰੂ ਸਾਹਿਬ ਨੇ ਖ਼ਾਲਸਾ ਕਿਉਂ ਸਾਜਿਆ ਤੇ ਇਸ ਨੂੰ ਖ਼ਾਲਸਾ ਨਾਂ ਕਿਉਂ ਦਿੱਤਾ। ਇਸ ਵਿਚਾਰ ਦਾ ਇਸ ਵਿਚ ਕੋਈ ਜ਼ਿਕਰ ਨਹੀਂ ਹੈ। ਸੋ 'ਖਾਲਸਾ' ਸੰਗਿਆ ਤੇ ਇਸ ਦੀ ਸਾਜਨਾ ਕਿਉਂ ਹੋਈ ਨੂੰ ਸਮਝਣ ਲਈ ਗੂੜ੍ਹੀ ਤੇ ਡੂੰਘੀ ਵਿਚਾਰ ਦੀ ਲੋੜ ਹੈ। ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚਣ ਤੇ ਸਮਝਣ ਦੀ ਲੋੜ ਹੈ।

ਇਤਿਹਾਸ ਨੂੰ ਪੜ੍ਹਿਆਂ ਤੇ ਸਮਝਿਆਂ ਪਤਾ ਲਗਦਾ ਹੈ ਕਿ ਪੱਛਮੀ ਜਰਵਾਣੇ ਸਦੀਆਂ ਤੋਂ ਹਿੰਦ ਤੇ ਆਕਰਮਨ ਕਰਦੇ ਤੇ ਇਸ ਨੂੰ ਲੁੱਟਦੇ ਚਲੇ ਆ ਰਹੇ ਸਨ। ਅਖੀਰ ਉਹਨਾਂ ਨੇ ਏਥੇ ਆਪਣੀ ਹਕੂਮਤ ਕਾਇਮ ਕਰ ਲਈ ਤੇ ਉਹਨਾਂ ਦੀਆਂ ਸਮੇਂ ਸਮੇਂ ਦੀਆਂ ਹਕੂਮਤਾਂ ਨੇ ਹਿੰਦੂ ਧਰਮ ਨੂੰ ਢਾਹ ਲਾਈ ਹੋਈ ਸੀ। ਇਸ ਕਾਰਜ 'ਚ ਕੁਤਬੁਲਦੀਨ ਐਬਿਕ, ਅਲਾਉਦੀਨ ਖਿਲਜੀ, ਮੁਹੰਮਦ ਤੁਗਲਕ, ਸਿਕੰਦਰ ਲੋਧੀ ਤੇ ਔਰੰਗਜ਼ੇਬ ਨਾਂ ਇਤਿਹਾਸ ਵਿਚ ਆਉਂਦੇ ਹਨ, ਜਿਨ੍ਹਾਂ ਲੱਖਾਂ ਦੀ ਗਿਣਤੀ ਵਿਚ ਹਿੰਦੂ ਕਤਲ ਕਰ ਦਿਤੇ ਤੇ ਲੱਖਾਂ ਦੀ ਗਿਣਤੀ ਵਿਚ ਹੀ ਹਿੰਦੂ ਮੁਸ਼ਲਮਾਨ ਬਣਾਏ। ਏਦਾਂ ਇਹ ਹਿੰਦੂਆਂ ਤੇ ਬਹੁਤ ਭਾਰੀ ਜ਼ੁਲਮ ਹੋ ਰਿਹਾ ਸੀ।

ਤੇ ਇਸ ਨੂੰ ਡੱਕਾ ਨਹੀਂ ਸੀ ਲੱਗ ਰਿਹਾ ਤੇ ਇਹ ਵਧਦਾ ਹੀ ਚਲਿਆ ਜਾ ਰਿਹਾ ਸੀ। ਤੇ ਇਸ ਨੂੰ ਡੱਕਾ ਲਾਉਣ ਦੀ ਲੋੜ ਸੀ।

ਇਹ ਆਮ ਕਹਾਵਤ ਹੈ ਕਿ 'ਲੋੜ ਕਾਢ ਦੀ ਮਾਂ ਏ'। ਕੋਈ ਵੀ ਚੀਜ਼ ਦੁਨੀਆ ਉੱਤੇ ਬਣੀ, ਉਸਦੀ ਪਹਿਲੇ ਲੋੜ ਮਹਿਸੂਸ ਹੋਈ ਤੇ ਫੇਰ ਉਹ ਬਣੀ, ਹੋਂਦ ਵਿਚ ਆਈ, ਲੋੜ ਤੋਂ ਬਿਨਾਂ ਨਹੀ ਬਣੀ। ਏਸੇ ਤਰ੍ਹਾਂ ਹੀ ਸਿੱਖ ਜਥੇਬੰਦੀ ਜਿਸ ਨੂੰ ਨਾਂ 'ਖਾਲਸਾ' ਦਿੱਤਾ ਗਿਆ। ਇਸ ਦੀ ਲੋੜ ਪੈਦਾ ਹੋਈ। ਤਦ ਇਹ ਹੋਂਦ ਵਿਚ ਆਈ। ਜਿਹੜੇ ਗੁਣ ਇਹਦੇ ਵਿਚ ਭਰੇ ਗਏ ਉਹਨਾਂ ਕਰਕੇ ਇਹਦਾ ਨਾਂ 'ਖਾਲਸਾ' ਰੱਖਿਆ ਗਿਆ।

ਜਿੰਨੀਆਂ ਵੀ ਜਥੇਬੰਦੀਆਂ ਜਾਂ ਸਮਾਜ ਦੁਨੀਆ ਵਿਚ ਹਨ ਇਹ ਕਿਸੇ ਖਾਸ ਕਾਰਨ ਕਰਕੇ ਹੋਂਦ ਵਿਚ ਆਏ। ਐਵੇਂ ਬਿਨਾਂ ਕਾਰਨ ਨਹੀਂ। ਗੁਰੂ ਨਾਨਕ ਦੇਵ ਜੀ ਨੇ ਦੁਨੀਆ ਰੂਪੀ ਕਿਤਾਬ ਨੂੰ ਚੰਗੀ ਤਰ੍ਹਾਂ ਪੜ੍ਹਿਆ, ਘੋਖਿਆ ਤੇ ਵਿਚਾਰਿਆ। ਉਹਨਾਂ ਨੂੰ ਇਸ ਦੁਨੀਆ ਵਿਚ ਬਹੁਤ ਕੁਝ ਗਲਤ ਹੁੰਦਾ ਜਾਪਿਆ। ਉਸਨੂੰ ਸੁਧਾਰਨ ਲਈ ਉਹਨਾਂ ਨੇ ਬੀੜਾ ਚੁੱਕਿਆ। ਉਹਨਾਂ ਦੇ ਪਹਿਲੇ ਬੋਲ ਸਨ—

ਨਾ ਕੋ ਹਿੰਦੂ ਨਾ ਮੁਸਲਮਾਨ।
ਅੱਲਾ ਰਾਮ ਕੇ ਪਿੰਡ ਪ੍ਰਾਨ।

ਇਹਨਾਂ ਬੋਲਾਂ ਦੇ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਬੋਲੇ ਜਾਣ ਦੇ ਕਈ ਕਾਰਨ ਸਨ, ਉਹ ਇਹ ਕਿ ਮੁਸਲਮਾਨ ਲੋਕ ਤੇ ਉਸ ਵਕਤ ਦੀ ਮੁਸਲਿਮ ਹਕੂਮਤ ਹਿੰਦੂਆਂ ਨੂੰ ਚੰਗਾ ਨਹੀਂ ਸੀ ਸਮਝਦੀ ਤੇ ਉਹਨਾਂ ਨੂੰ ਬੜੇ ਦੁੱਖ ਦੇਂਦੀ ਸੀ। ਉਹਨਾਂ ਨੂੰ ਸਮਝਾਉਣ ਲਈ ਗੁਰੂ ਨਾਨਕ ਦੇਵ ਜੀ ਨੇ ਇਹ ਨਾਹਰਾ ਦਿੱਤਾ ਤੇ ਏਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਕਈ ਪੈਰੋਕਾਰ ਬਣ ਗਏ ਤੇ ਸਿੱਖ ਜਥੇਬੰਦੀ ਹੋਂਦ ਵਿਚ ਆ ਗਈ। ਗੁਰੂ ਅਰਜਨ ਦੇਵ ਜੀ ਅਕਾਰਨ ਸ਼ਹੀਦ ਕੀਤੇ ਗਏ। ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਜਹਾਂਗੀਰ ਦੀ ਜ਼ੇਰੇ ਹਿਰਾਸਤ ਰਹੇ। ਇਹ ਕਾਰਨ ਸਨ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਤਲਵਾਰ ਫੜਨੀ ਪਈ। ਸਿੱਖ ਸ਼ਸਤਰਧਾਰੀ ਹੋ ਗਏ। ਹਕੂਮਤ ਨਾਲ ਨੌਂ ਲੜਾਈਆਂ ਲੜੀਆਂ। ਗੁਰੂ ਹਰਿਰਾਇ ਜੀ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਨਾਲ ਹਰ ਵੇਲੇ ੨੦੦੦ ਲੜਾਕੇ ਜੰਗੀ ਘੋੜ ਸਵਾਰ ਜਾਂ ਪੈਦਲ ਰਹਿੰਦੇ ਸਨ।

ਔਰੰਗਜ਼ੇਬ ਦਾ ਸਮਾਂ ਆ ਗਿਆ। ਉਹ ਕੱਟੜ ਮੁਸਲਮਾਨ ਸੀ। ਉਸਨੂੰ ਹਿੰਦੂ ਚੰਗੇ ਨਹੀਂ ਸਨ ਲਗਦੇ। ਅਕਬਰ ਦਾ ਹਟਾਇਆ ਹੋਇਆ ਜਜ਼ੀਆ, ਹਿੰਦੂ ਹੋਣ ਦਾ ਟੈਕਸ ਫੇਰ ਲਾ ਦਿੱਤਾ। ਜਬਰੀ ਤਲਵਾਰ ਦੇ ਜ਼ੋਰ ਨਾਲ ਹਿੰਦੂ ਮੁਸਲਮਾਨ ਬਣਾਏ ਗਏ। ਇਸ ਤਰ੍ਹਾਂ ਹੀ ਕਸ਼ਮੀਰ ਵਿਚ ਅੱਗ ਦੀਆਂ ਲਾਟਾਂ ਉੱਚੀਆਂ ਹੋਈਆਂ। ਜਿਸ ਕਰਕੇ ਉਥੋਂ ਦੇ ਕਸ਼ਮੀਰੀਆਂ ਨੂੰ ਬਹੁਤ ਵੱਡੀ ਗਿਣਤੀ ਵਿਚ ਇਸਲਾਮ ਧਰਮ ਕਬੂਲ ਕਰਨਾ ਪਿਆ। ਲੋਕ ਤ੍ਰਾਹ-ਤ੍ਰਾਹ ਕਰ ਉਠੇ!

ਗੱਲ ਕਸ਼ਮੀਰ ਤੋਂ ਚਲਦੀ ਚਲਦੀ ਆਨੰਦਪੁਰ ਸਾਹਿਬ ਗੁਰੂ ਤੇਗ ਬਹਾਦਰ ਜੀ ਕੋਲ ਪਹੁੰਚੀ, ਜਿਸਦਾ ਸਿੱਟਾ ਇਹ ਨਿਕਲਿਆ ਕਿ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ੧੬੭੫ ਵਿਚ ਦਿੱਲੀ ਸ਼ਹੀਦ ਕਰ ਦਿੱਤੇ ਗਏ। ਗੁਰੂ ਨਾਨਕ ਲੇਵਾ ਸਿੱਖਾਂ ਨੂੰ ਕਿਹਾ ਗਿਆ ਕਿ ਆਪਣੇ ਗੁਰੂ ਦਾ ਸਰੀਰ ਸੰਭਾਲ ਲਵੋ ਤੇ ਸਸਕਾਰ ਕਰ ਲਵੋ। ਅੱਗੋਂ ਉਹਨਾਂ ਸਿੱਖਾਂ ਨੇ ਉੱਤਰ ਦਿੱਤਾ ਕਿ ਅਸੀਂ ਗੁਰੂ ਕੇ ਸਿੱਖ ਹੀ ਨਹੀਂ। ਇਹ ਉੱਤਰ ਇਸ ਵਾਸਤੇ ਦਿੱਤਾ ਕਿ ਮਤਾਂ ਅਸੀਂ ਵੀ ਕਾਬੂ ਨਾ ਆ ਜਾਈਏ। ਉਹ ਡਰ ਗਏ। ਗੁਰੂ ਗੋਬਿੰਦ ਸਿੰਘ ਜੀ ਉਸ ਵੇਲੇ ਅਜੇ ੯ ਕੁ ਸਾਲ ਦੇ ਸਨ। ਪਰ ਕਹਿੰਦੇ ਨੇ ਕਿ ਬਾਲ ਗੋਪਾਲ ਪੰਘੂੜੇ ਤੋਂ ਹੀ ਸਿਆਣੇ ਹੁੰਦੇ ਹਨ। ਉਹਨਾਂ ਨੂੰ ਜਦ ਦਿੱਲੀ ਦੇ ਸਿੱਖਾਂ ਦੇ ਦਿਤੇ ਏਸ ਜਵਾਬ ਦਾ ਪਤਾ ਲੱਗਾ ਤਾਂ ਉਹਨਾਂ ਨੇ ਕਿਹਾ ਕਿ ਮੈਂ ਆਪਣੇ ਐਸੇ ਸਿੱਖ ਪੈਦਾ ਕਰ ਦਿਆਂਗਾ ਜੋ ਹਜ਼ਾਰਾਂ ਦੀ ਗਿਣਤੀ ਵਿਚ ਖਲੋਤਾ ਇਕੋ ਸਿੱਖ ਵੀ ਹੋਵੇਗਾ ਤਾਂ ਪਛਾਣਿਆ ਜਾਏਗਾ ਕਿ ਇਹ ਗੁਰੂ ਗੋਬਿੰਦ ਸਿੰਘ ਦਾ ਸਿੱਖ ਹੈ। ਇਹ ਮੁਬਾਰਕ ਬੋਲ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਜਥੇਬੰਦੀ ਦੇ ਸਾਜਣ ਦੇ ਪਹਿਲੇ ਤੇ ਬੁਨਿਆਦੀ ਬੋਲ ਸਨ। ਇਹਨਾਂ ਬੋਲਾਂ ਦੇ ਆਧਾਰ 'ਤੇ ਸਿੱਖ ਜਥੇਬੰਦੀ ਦੀ ਨੀਂਹ ਰੱਖੀ ਗਈ।

ਇਹੋ ਜਿਹੇ ਨਾਜ਼ਕ ਤੇ ਖਤਰਨਾਕ ਦੌਰ ਵਿਚ ਸਿੱਖ ਪੰਥ ਦੀ ਵਾਗਡੋਰ ਗੁਰੂ ਗੋਬਿੰਦ ਸਿੰਘ ਜੀ ਦੇ ਹੱਥਾਂ ਵਿਚ ਆਈ ਜੋ ਉਹਨਾਂ ਨੇ ਬੜੀ ਦ੍ਰਿੜ੍ਹਤਾ ਨਾਲ ਸੰਭਾਲ ਲਈ। ਇਹੋ ਰਾਜਨੀਤਕ ਇਕੋ ਧੁਰਾ ਸੀ ਜਿਸ 'ਤੇ ਆਪ ਕੇਂਦਰਿਤ ਰਹੇ ਤੇ ਇਹਦੇ ਵਿਚੋਂ ਕਾਮਯਾਬ ਹੋਣ ਦੇ ਸਾਰੇ ਕਾਰਜ ਵ

ਜਤਨ ਕਰਦੇ ਰਹੇ । ਆਪਣੇ ਸਿੱਖਾਂ ਵਿਚ ਸ੍ਵੈਮਾਨ, ਭਰੋਸਾ ਤੇ ਦ੍ਰਿੜ੍ਹਤਾ ਭਰਨ ਲਈ ਉਹਨਾਂ ਨੂੰ ਸਰਗਰਮ ਕਰਦੇ ਰਹੇ । ਤੇ ਉਹਨਾਂ ਨੇ ਸਿੱਖਾਂ ਵਿਚ ਕੁਰਬਾਨੀ ਦੀ ਰੂਹ ਫੂਕ ਦਿੱਤੀ । ਰਾਜਨੀਤੀ ਦੇ ਮੈਦਾਨ ਵਿਚ ਸਫਲ ਹੋਣ ਲਈ ਔਰੰਗਜ਼ੇਬ ਦੀਆਂ ਚਾਲਾਂ ਤੇ ਹਰਕਤਾਂ ਤੋਂ ਬਚਣ ਲਈ ਉਪਾਅ ਸੋਚਦੇ ਰਹੇ ।

ਉਹਨਾਂ ਨੇ ਇਸ ਕਾਰਜ ਵਿਚ ਸ਼ਾਮਿਲ ਹੋਣ ਲਈ ਪਹਾੜੀ ਰਾਜਿਆਂ ਨੂੰ ਵੀ ਵੰਗਾਰਿਆ । ਪਰ ਉਹਨਾਂ ਨੇ ਸਗੋਂ ਉਲਟੀ ਇਹਨਾਂ ਨਾਲ ਟੱਕਰ ਲੈ ਲਈ । ਹਕੂਮਤ ਨੂੰ ਵੀ ਟੱਕਰ ਲੈਣ ਲਈ ਸੱਦਾ ਦਿੱਤਾ । ਉਹਨਾਂ ਨੇ ਹੋਰ ਵੱਡ ਵੱਡੇ ਪੰਡਤਾਂ, ਹਿੰਦੂ ਧਰਮ ਦੇ ਕਾਰਜਕਰਤਾਵਾਂ ਨੂੰ ਵੀ ਕੁਝ ਕਰਨ ਲਈ ਵੰਗਾਰਿਆ ਤੇ ਪ੍ਰੇਰਿਤ ਕੀਤਾ । ਪਰ ਕਿਸੇ ਪਾਸੇ ਵਲੋਂ ਵੀ ਕੋਈ ਹੁੰਗਾਰਾ ਨਾ ਮਿਲਿਆ ਤੇ ਕੋਈ ਵੀ ਇਹਨਾਂ ਨਾਲ ਸ਼ਾਮਿਲ ਹੋਣ ਲਈ ਤਿਆਰ ਨਾ ਹੋਇਆ । ਹਵਨ ਕੀਤੇ ਹੋਏ ਵੀ ਨਾਕਾਮ ਗਏ । ਗੁਰੂ ਜੀ ਹਾਲਾਤ ਨੂੰ ਵੇਖਦੇ ਰਹੇ, ਆਪਣੇ ਵਿਚਾਰਾਂ ਦੀ ਤੱਕੜੀ ਤੇ ਤੋਲਦੇ ਰਹੇ ਕਿ ਊਠ ਕਿਸ ਕਰਵਟ ਬੈਠਦਾ ਹੈ ਤੇ ਹਵਾ ਦਾ ਰੁਖ਼ ਕਿਧਰ ਨੂੰ ਹੁੰਦਾ ਹੈ । ਆਪ ਜੀ ਨੇ ੨੩-੨੪ ਸਾਲ ਏਦਾਂ ਹੀ ਗੁਜ਼ਾਰ ਦਿਤੇ ਪਰ ਜਾਗਰੂਕ ਜ਼ਰੂਰ ਰਹੇ । ਉਹ ਨਿੱਠ ਕੇ ਨਾ ਬੈਠੇ ਸਗੋਂ ਕੁਝ ਕਰਨ ਦੀ ਤਿਆਰੀ ਹੀ ਕਰਦੇ ਰਹੇ । ਅਖੀਰ ਉਹਨਾ ਨੇ ਤਿੰਨ ਮਹੀਨੇ ਚੁੱਪ ਸਾਧੀ ਤੇ ਮੋਨਵਰਤ ਰੱਖਿਆ ਤੇ ਖ਼ਬ ਸੋਚਿਆ ।

ਇਸੇ ਦੌਰਾਨ ਔਰੰਗਜ਼ੇਬ ਨੇ ਇਹ ਐਲਾਨ ਕੀਤਾ ਕਿ ਮਹਿਕੂਮ ਕੌਮ, ਭਾਵ ਹਿੰਦੂ, ਦਾਹੜੀਆਂ ਕੇਸ ਨਹੀਂ ਰੱਖ ਸਕਦੀ । ਏਥੋਂ ਤਕ ਹੁਕਮ ਹੋਇਆ ਕਿ ਜਿਹੜਾ ਵੀ ਹਿੰਦੂ ਦਾਹੜੀ ਵਾਲਾ ਮਿਲੇ ਉਸਦੀ ਦਾਹੜੀ ਕੱਟ ਦਿਓ । ਦਿੱਲੀ ਦੇ ਚੌਂਕਾਂ ਵਿਚ ਹਕੂਮਤ ਨੇ ਨਾਈ ਬਿਠਾ ਦਿਤੇ ਤੇ ਜ਼ਬਰ-ਦਸਤੀ ਇਹ ਕੰਮ ਹੋਣ ਲੱਗਾ । ਉਸ ਨੇ ਕਿਹਾ ਕਿ ਮਹਿਕੂਮ ਕੌਮ ਕੋਈ ਵੀ ਸ਼ਸਤਰ, ਤਲਵਾਰ, ਤੀਰ ਬੰਦੂਕ, ਨੇਜ਼ਾ, ਭਾਲਾ, ਬਰਛਾ ਆਦਿ ਨਹੀਂ ਰੱਖ ਸਕਦੀ ਤੇ ਇਹ ਕੌਮ ਘੋੜੇ ਤੇ ਵੀ ਨਹੀਂ ਚੜ੍ਹ ਸਕਦੀ, ਹਾਥੀ ਤੇ ਕਿਧਰੇ ਰਿਹਾ । ਇਸਦੇ ਨਾਲ ਹਿੰਦੂ ਬਹੁਤ ਤੰਗ ਤੇ ਰੰਜੀਦਾ ਹੋਏ ।

ਪਰ ਔਰੰਗਜ਼ੇਬ ਦੇ ਸਾਹਮਣੇ ਖੜ੍ਹੇ ਹੋਣ ਦਾ ਕਿਸੇ ਨੂੰ ਵੀ ਹੀਆ ਨਹੀਂ ਸੀ ਪੈਂਦਾ ਤੇ ਨਾ ਪਿਆ । ਭਾਵੇਂ ਹਿੰਦ ਵਿਚ ਬਹੁਤ ਵੱਡੇ ਵੱਡੇ ਰਾਜੇ ਤੇ ਬੜੇ ਸੂਰਬੀਰ ਯੋਧੇ ਵੀ ਸਨ । ਪਰ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਦੇ ਐਲਾਨਾਂ ਦੇ ਮੁਕਾਬਲੇ ਤੇ ਡੱਟ ਕੇ, ਦ੍ਰਿੜ੍ਹਤਾ ਨਾਲ ਕਿਹਾ ਕਿ ਤੂੰ ਕਹਿਣੈ ਕਿ ਹਿੰਦੂ ਕੇਸ ਦਾਹੜੀ ਨਹੀਂ ਰੱਖ ਸਕਦੇ ਪਰ ਮੇਰੇ ਸਿੱਖ ਕੇਸ ਦਾਹੜੀ ਰਖਣਗੇ, ਤੂੰ ਕਹਿਣੈ ਕਿ ਹਿੰਦੂ ਸ਼ਸਤਰ ਨਹੀਂ ਰੱਖ ਸਕਦੇ ਪਰ ਮੇਰੇ ਸਿੱਖ ਸ਼ਸਤਰ ਤਲਵਾਰ, ਤੀਰ, ਬੰਦੂਕ, ਨੇਜ਼ਾ ਆਦਿ ਸਭ ਬਿਨਾਂ ਝਿਜਕ ਦੇ ਰਖਣਗੇ, ਤੂੰ ਕਹਿਣੈ ਕਿ ਹਿੰਦੂ ਘੋੜੇ ਤੇ ਨਹੀਂ ਚੜ੍ਹ ਸਕਦੇ ਪਰ ਮੇਰੇ ਸਿੱਖ ਘੋੜੇ 'ਤੇ ਚੜ੍ਹਨਗੇ, ਹਾਥੀ ਤੇ ਚੜ੍ਹਨਗੇ ਤੇ ਤੇਰੇ ਮੁਕਾਬਲੇ 'ਤੇ ਖੜ੍ਹਨਗੇ ।

ਅਖੀਰ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਵਿਚਾਰਾਂ, ਸੋਚਾਂ ਤੇ ਪ੍ਰੋਗਰਾਮਾਂ ਨੂੰ ਰੂਪਮਾਨ ਕਰਨ ਤੇ ਜ਼ਾਹਰਾ ਸ਼ਕਲ ਦੇਣ ਦਾ ਦਿਨ ਆ ਗਿਆ । ਇਹ ਦਿਨ ਸੀ ੧੬੯੯ ਦੀ ਵਿਸਾਖੀ ਦਾ । ਸਾਰੇ ਦੇਸ਼ ਦੇ ਸਿੱਖਾਂ ਦੇ ਵੱਡੇ ਤੇ ਵਿਸ਼ਾਲ ਇਕੱਠ ਵਿਚ ਆਪ ਨੇ ਪੰਜਾਂ ਸਿੱਖਾਂ ਦੇ ਸਿਰ ਮੰਗੇ । ਪਹਿਲਾ ਕਦਮ ਹੀ ਕੁਰਬਾਨੀ ਦਾ ਚੁੱਕਿਆ । ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ –

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ ॥

ਸੋ ਪੰਜ ਸਿੱਖ ਸਿਰ ਦੇਣ ਲਈ ਹਜ਼ੂਰ ਦੇ ਚਰਨਾਂ ਵਿਚ ਹਾਜ਼ਰ ਹੋ ਗਏ । ਹਜ਼ੂਰ ਨੇ ਵਾਰੋ ਵਾਰੀ ਪੰਜਾਂ ਦੇ ਸਿਰ ਕਲਮ ਕਰ ਦਿਤੇ । ਕੁਰਬਾਨ ਹੋਣ ਦੀ ਜਾਚ ਦੱਸ ਦਿੱਤੀ ਤੇ ਇਹਦੇ ਵਿਚੋਂ ਦ੍ਰਿੜ ਕਰ ਦਿੱਤਾ । ਹਜ਼ੂਰ ਨੇ ਉਹ ਪੰਜੇ ਫੇਰ ਸੁਰਜੀਤ ਕਰ ਦਿਤੇ ਤੇ ਨਵੇਂ ਪੁਸ਼ਾਕੇ ਪੁਆਕੇ ਸੰਗਤਾਂ ਦੇ ਸਾਹਵੇਂ ਲੈ ਆਂਦੇ । ਅੰਮ੍ਰਿਤ ਤਿਆਰ ਕੀਤਾ ਤੇ ਇਹਨਾਂ ਨੂੰ ਛਕਾਇਆ । ਇਹਨਾਂ ਦੇ ਨਾਂ ਦਿਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਤੇ ਫ਼ਤੇਹ ਸਿੰਘ ਰੱਖ ਦਿਤੇ ।

ਆਮ ਵਿਚਾਰ ਇਹ ਚਲਦਾ ਹੈ ਕਿ ਇਹਨਾਂ ਸਿੱਖਾਂ ਦੇ ਨਾਂ ਦਿਆ ਰਾਮ, ਧਰਮ ਦਾਸ, ਹਿੰਮਤ ਰਾਇ, ਮੁਹਕਮ ਚੰਦ ਤੇ ਸਾਹਿਬ ਚੰਦ ਸਨ । ਹਜ਼ੂਰ ਨੇ ਇਹਨਾਂ ਨਾਵਾਂ ਨਾਲ ਕੇਵਲ 'ਸਿੰਘ' ਸ਼ਬਦ ਜਿਸਦੇ ਅਰਥ 'ਸ਼ੇਰ' ਹਨ, ਜੋੜ ਕੇ ਇਹ ਹੁਣ ਸ਼ੇਰ ਹਨ ਤੇ ਏਹੋ ਨਾਂ ਹੀ ਦਿਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਤੇ ਸਾਹਿਬ ਸਿੰਘ ਕਰ ਦਿਤੇ ।

ਸੋਚ ਵਿਚ ਪਈਏ ਤਾਂ ਏਥੇ ਪਹੁੰਚੇ ਹਾਂ ਕਿ ਕੁਦਰਤੀ ਹੋ ਵੀ ਸਕਦੈ ਕਿ ਜੋ ਪੰਜ ਸਿੱਖ ਨਿਤਰੇ ਉਹਨਾਂ ਦੇ ਇਹ ਨਾਂ ਹੀ ਹੋਣ, ਇਹ ਵੀ ਹੋ ਸਕਦੈ ਕਿ ਇਕ ਦੋ, ਇਹਨਾਂ ਨਾਵਾਂ ਵਾਲੇ ਤਾਂ ਹੋਣ ਤੇ ਬਾਕੀ ਨਹੀਂ। ਇਹ ਵੀ ਹੋ ਸਕਦੈ ਕਿ ਪੰਜਾਂ ਦੇ ਨਾਂ ਹੀ ਹੋਰ ਹੋਣ ਤੇ ਇਹ ਨਾਂ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਦਿੱਤੇ ਹੋਣ। ਸਾਡਾ ਵਿਚਾਰ ਇਹ ਹੈ ਕਿ ਇਹ ਨਾਂ ਆਪਣੀ ਜਥੇਬੰਦੀ ਦੇ ਮੁੱਢਲੇ ਸਿੱਖਾਂ ਦੇ ਆਪ ਨੇ ਪਹਿਲਾਂ ਹੀ ਸੋਚੇ ਹੋਏ ਸਨ, ਜੋ ਰੱਖ ਦਿਤੇ।

ਨਾਵਾਂ ਦਾ ਅਸਰ ਪੈਂਦੈ। ਆਪ ਨੇ ਆਪਣੇ ਸਾਹਿਬਜ਼ਾਦਿਆਂ ਦੇ ਨਾਂ ਸੋਚ ਕੇ ਰੱਖੇ—ਅਜੀਤ ਸਿੰਘ—ਨਾ ਜਿੱਤਿਆ ਜਾਣ ਵਾਲਾ, ਜੁਝਾਰ ਸਿੰਘ—ਜੂਝਣ ਵਾਲਾ, ਜ਼ੋਰਾਵਰ ਸਿੰਘ—ਜ਼ੋਰ ਦਾ ਮਾਲਿਕ, ਫਤੇਹ ਸਿੰਘ—ਫਤੇਹ ਕਰਨ ਵਾਲਾ, ਕਾਮਯਾਬ ਸਫਲ ਤੇ ਫਤੇਹ ਦਾ ਮਾਲਿਕ। ਉਹਨਾਂ ਨੂੰ ਅਪਣੀ ਜਥੇਬੰਦੀ ਵਿਚ ਇਹਨਾਂ ਨਾਵਾਂ, ਜੋ ਰੱਖੇ ਸਨ ਦੇ ਭਾਵ ਤੇ ਗੁਣ ਸੰਚਾਰਨ ਦੀ ਲੋੜ ਸੀ। ਉਹ ਆਪਣੀ ਜਥੇਬੰਦੀ ਇਹਨਾਂ ਗੁਣਾਂ ਨਾਲ ਭਰਪੂਰ ਭਰੀ ਹੋਈ ਚਾਹੁੰਦੇ ਸਨ। ਇਸ ਕਰਕੇ ਉਹਨਾਂ ਨੇ ਆਪਣੀ ਜਥੇਬੰਦੀ ਦੇ ਪਹਿਲੇ ਪੰਜ ਸਿੰਘਾਂ ਦੇ ਨਾਂ ਦਿਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਤੇ ਫਤੇਹ ਸਿੰਘ ਰੱਖੇ। ਤੇ ਇਸ ਜਥੇਬੰਦੀ ਦਾ ਨਾਂ 'ਖਾਲਸਾ' ਰੱਖ ਦਿੱਤਾ ਤੇ ਇਸ ਬਾਬਤ ਕਿਹਾ ਕਿ ਇਹ 'ਖਾਲਸਾ' ਵਾਹਿਗੁਰੂ ਜੀ ਦਾ ਹੈ ਤੇ ਇਸ ਦੀ ਫਤੇਹ ਵੀ ਵਾਹਿਗੁਰੂ ਜੀ ਦੀ ਹੀ ਹੈ, ਸ਼ਬਦ ਹਨ—

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ,
ਸ੍ਰੀ ਵਾਹਿਗੁਰੂ ਜੀ ਕੀ ਫਤੇਹ।

'ਖਾਲਸਾ' ਸ਼ਬਦ ਜਾਂ 'ਖਾਲਸਾ' ਪਦ ਪੰਜਾਬੀ ਬੋਲੀ ਦਾ ਨਹੀਂ, ਨਾ ਹੀ ਇਹ ਹਿੰਦੀ ਜਾਂ ਸੰਸਕ੍ਰਿਤ ਦਾ ਹੈ। ਇਹ ਸ਼ਬਦ ਅਰਬੀ ਬੋਲੀ ਦਾ ਹੈ।

ਸਾਡੇ ਪਿੰਡਾਂ ਵਿਚ ਜ਼ਮੀਨ ਦਾ ਇਕ ਖਾਸ ਟੁਕੜਾ, ਦੋ, ਤਿੰਨ, ਚਹੁੰ ਜਾਂ ਕੁਝ ਪੈਲੀਆਂ ਦਾ ਹੁੰਦਾ ਹੈ ਇਸ ਤੇ ਕਿਸੇ ਦੀ ਮਾਲਕੀ ਨਹੀਂ ਹੁੰਦੀ, ਨਾ ਹੀ ਇਸ 'ਤੇ ਸਰਕਾਰ ਦਾ ਟੈਕਸ ਲਗਦਾ ਹੈ। ਜੇ ਇਸ 'ਤੇ ਕਿਸੇ ਦੀ ਮਾਲਕੀ ਹੋਵੇ ਤਾਂ ਉਹ ਟੈਕਸ ਦੇਵੇ। ਜੇ ਕਿਸੇ ਦੀ ਮਾਲਕੀ ਹੀ ਨਹੀਂ ਤਾਂ ਟੈਕਸ ਕੌਣ ਦੇਵੇ। ਸੋ ਇਸ ਟੁਕੜੇ ਦਾ ਕੋਈ ਮਾਲਿਕ ਨਹੀਂ ਹੁੰਦਾ। ਕੋਈ ਇਸਦਾ ਮਾਮਲਾ ਜਾਂ ਟੈਕਸ ਨਹੀਂ ਦੇਂਦਾ। ਇਸਨੂੰ ਪਿੰਡ ਦੇ ਲੋਕ ਵਰਤ ਸਕਦੇ ਹਨ। ਕੋਈ ਸਮਾਗਮ, ਇਜਲਾਸ ਕਰਕੇ, ਮੇਲਾ ਲਾ ਕੇ, ਮੰਡੀ ਲਾਕੇ, ਹੋਰ ਰੌਣਕ ਮੇਲਾ ਤੇ ਆਤਿਸ਼ਬਾਜ਼ੀ ਕਰਕੇ। ਇਸ ਜ਼ਮੀਨ ਦੇ ਟੁਕੜੇ ਦਾ ਨਾਂ 'ਸ਼ਾਮਲਾਟ' ਹੁੰਦਾ ਹੈ। ਇਹ ਪੰਜਾਬੀ ਨਾਂ ਹੈ।

ਇਸ ਸ਼ਾਮਲਾਟ ਨੂੰ ਅਰਬੀ ਵਿਚ 'ਖਾਲਸਾ' ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਨਾਂ ਦੇ ਕੇ ਸਮਝਾਇਆ ਕਿ ਇਹ 'ਖਾਲਸਾ' ਜਥੇਬੰਦੀ ਕਿਸੇ ਦੇ ਅਧੀਨ ਨਹੀਂ। ਪਰਮਾਤਮ ਤੋਂ ਬਿਨਾਂ ਕੋਈ ਹੋਰ ਇਸਦਾ ਮਾਲਿਕ ਨਹੀਂ। ਇਸ ਕਰਕੇ 'ਜਜ਼ੀਆ' ਧਰਮ ਦਾ ਟੈਕਸ ਵੀ ਇਹ ਨਹੀਂ ਦੇਵੇਗੀ, ਕੇਸ ਰਖੇਗੀ, ਸ਼ਸਤਰ ਰਖੇਗੀ, ਘੋੜੇ ਹਾਥੀ 'ਤੇ ਚੜ੍ਹੇਗੀ ਤੇ ਦੇਸ਼ ਦੀ ਸੇਵਾ ਤੇ ਸਹਾਇਤਾ ਕਰੇਗੀ। ਸੋ ਇਹ ਹੈ ਗੁਰੂ ਗੋਬਿੰਦ ਸਿੰਘ ਜੀ ਦੀ 'ਖਾਲਸਾ' ਜਥੇਬੰਦੀ ਜੋ ਉਪਰ ਦੱਸੇ ਹਾਲਾਤ ਤੋਂ ਉਪਜੀ, ਜਿਸ ਦਾ ਨਾਂ 'ਖਾਲਸਾ' ਹੋਇਆ ਜਿਸ ਦੀ ਬਾਬਤ ਇਸ ਨੂੰ ਮਾਨ ਦੇਂਦਿਆਂ ਉਹਨਾਂ ਨੇ ਕਿਹਾ—

ਖਾਲਸਾ ਮੇਰੋ ਰੂਪ ਹੈ ਖਾਸ ॥
ਖਾਲਸੇ ਮੇਂ ਹਉਂ ਕਰੋਂ ਨਿਵਾਸ ॥

ਇਸ ਤੋਂ ਬਾਅਦ ਖਾਲਸਾ ਜਥੇਬੰਦੀ ਭਾਵ ਖਾਲਸਿਆਂ ਦੇ ਸਾਹਵੇਂ ਬਹੁਤ ਔਕੜਾਂ, ਤਕਲੀਫ਼ਾਂ ਤੇ ਰੁਕਾਵਟਾਂ ਆਈਆਂ ਬੜੀਆਂ ਸ਼ਹਾਦਤਾਂ ਦੇਣਆਂ ਪਈਆਂ, ਬੜੀਆਂ ਕੁਰਬਾਨੀਆਂ ਹੋਈਆਂ, ਬੜੀਆਂ ਲੜਾਈਆਂ ਲੜੀਆਂ ਗਈਆਂ, ਬੜੇ ਸਿੱਖ ਇਸ ਕਾਰਜ ਵਿਚ ਕੰਮ ਆਏ, ਪਰ ਖਾਲਸੇ ਕਦੀ ਵੀ ਡੋਲੇ ਨਾ, ਸਗੋਂ ਚੜ੍ਹਦੀਆਂ ਕਲਾਂ ਵਿਚ ਰਹੇ। ਅਖੀਰ ਪੰਜਾਬ ਵਿਚ ਜ਼ਾਲਿਮ ਮੁਸਲਿਮ ਹਕੂਮਤ ਦਾ ਖਾਤਮਾ ਹੋ ਗਿਆ ਤੇ ਸਿੱਖਾਂ ਦਾ ਭਾਵ ਖਾਲਸੇ ਦਾ ਬੋਲਬਾਲਾ ਹੋ ਗਿਆ। ਪੰਜਾਬ 'ਚ ਸਿੱਖ ਰਾਜ ਕਾਇਮ ਹੋ ਗਿਆ। ਇਸ ਦੀਆਂ ਹੱਦਾਂ ਲੰਡੀ ਕੋਤਲ ਤੋਂ ਪਰ੍ਹੇ ਤਕ ਕਾਇਮ ਹੋ ਗਈਆਂ ਜੋ ਅਫਗਾਨਿਸਤਾਨ ਦੇ ਬਾਦਸ਼ਾਹ ਨੂੰ ਮਜਬੂਰ ਹੋ ਸਿੱਖਾਂ ਨਾਲ ਮਿਲ ਕੇ ਕਾਇਮ ਕਰਨੀਆਂ ਪਈਆਂ। ਇਸ ਦੇ ਨਾਲ ਹਿੰਦੂਆਂ ਤੇ ਹੁੰਦਾ ਜ਼ੁਲਮ ਵੀ ਖਤਮ ਹੋ ਗਿਆ ਤੇ 'ਖਾਲਸੇ' ਦੀ ਜੈ ਜੈਕਾਰ ਹੋ ਗਈ।

੭/੪੫ ਰਮੇਸ਼ ਨਗਰ, ਦਿੱਲੀ—੧੫

## ਅੱਖੀਂ ਡਿੱਠੀ ਯਾਤਰਾ ਆਨੰਦਪੁਰ

(ਸਫਾ ੮ ਦੀ ਬਾਕੀ)

ਤਾਗਰਾ ਅਤੇ ਬੀਬੀ ਨਛੱਤਰ ਕੌਰ ਮਿਊਂਸਪਲ ਕਾਊਂਸਲਰ, ਭਾਰਤੀ ਕਿਸਾਨ ਯੂਨੀਅਨ ਦੇ ਜ਼ਿਲਾ ਪ੍ਰਧਾਨ ਸ. ਨੇਤਰ ਸਿੰਘ ਨਾਗਰਾ, ਵਿਸ਼ਵਕਰਮਾ ਸਕੂਲ ਦੇ ਪ੍ਰਿੰਸੀਪਲ ਗੁਰਚਰਨ ਸਿੰਘ ਦਰਦੀ ਅਤੇ ਹੋਰ ਬੇਅੰਤ ਮਾਈ ਭਾਈ। ਬਰੈਡ ਪਕੌੜਿਆਂ ਅਤੇ ਚਾਹ ਪਾਣੀ ਦਾ ਖੁਲ੍ਹਾ ਲੰਗਰ ਚਲ ਰਿਹਾ ਸੀ। ਸ. ਜਸਬੀਰ ਸਿੰਘ ਬਾਲੀਆ ਲਗਾਤਾਰ ਦੋ ਘੰਟੇ ਤੋਂ ਲਾਊਡ ਸਪੀਕਰ ਤੋਂ ਕੁਮੈਂਟਰੀ ਕਰ ਰਹੇ ਸਨ। ਨਾਮਧਾਰੀ ਇਤਿਹਾਸ ਦੀ ਮਲੇਰਕੋਟਲੇ ਦੇ ਖੂਨੀ ਸਾਕੇ ਦੀ, ਅੰਮ੍ਰਿਤਸਰ ਦੇ ਸ਼ਹੀਦਾਂ ਦੀ। ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਸਾਜਨਾ ਦੀ, ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਦੀ। ਅਸੀਂ ਬਹੁਤ ਦਿਲਚਸਪੀ ਨਾਲ ਸੁਣਦੇ ਰਹੇ। ਜੇ ਸਮਰਾਲੇ ਵਿਚ ਸੁਆਗਤ ਦੀ ਪੂਰੀ ਕਾਰਵਾਈ ਲਿਖੀ ਜਾਵੇ ਤਾਂ ਆਪਣੇ ਆਪ ਵਿਚ ਵੱਡਾ ਲੇਖ ਹੋਏ ਪਰ ਸਾਡੇ ਪਾਸ ਸਮਾਂ ਵੀ ਘੱਟ ਹੈ ਅਤੇ ਸਫੇ ਵੀ ਮੁਕਣ ਵਾਲੇ ਹਨ। ਯਾਤਰਾ ਦੀਆਂ ਕਾਰਾਂ ਅਤੇ ਹੋਰ ਗੱਡੀਆਂ ਲਗਾਤਾਰ ਆਈ ਜਾ ਰਹੀਆਂ ਸਨ। ਸੰਤ ਦਲੀਪ ਸਿੰਘ ਦੀ ਹੂਟਰ ਵਜਾਉਂਦੀ ਜੀਪ ਆਈ ਅਤੇ ਸਤਿਗੁਰਾਂ ਦੇ ਆਉਣ ਦੀ ਸੂਚਨਾ ਦਿਤੀ। ਸੰਗਤਾਂ ਦੇ ਜੋਸ਼ ਦਾ ਕੋਈ ਪਾਰਾਵਾਰ ਨਹੀਂ ਸੀ। ਆਖਰ ਤਿੰਨ ਘੰਟੇ ਤੋਂ ਖੜ੍ਹੀਆਂ ਸੰਗਤਾਂ ਨੂੰ ਹਜ਼ੂਰ ਦੀ ਕਾਰ ਆਉਂਦੀ ਦਿਸੀ। ਸਤਿਗੁਰੂ ਜੀ ਦੀ ਕਾਰ ਨੂੰ ਸੰਗਤਾਂ ਨੇ ਫੁੱਲ ਸੁੱਟ ਸੁੱਟ ਕੇ ਭਰ ਦਿਤਾ। ਸਤਿਗੁਰਾਂ ਦਾ ਪ੍ਰੋਗਰਾਮ ਨਾ ਠਹਿਰਣ ਦਾ ਸੀ ਨਾ ਗੱਡੀ 'ਚੋਂ ਬਾਹਰ ਆਉਣ ਦਾ ਪਰ ਪ੍ਰੇਮ ਅਗੇ ਨੇਮ ਨਾ ਚਲਿਆ। ਆਪ ਜੀ ਬਾਹਰ ਵੀ ਆਏ ਅਤੇ ਦਰਸ਼ਨ ਅਭਿਲਾਖੀਆਂ ਦੇ ਵਿਚ ਵੀ ਗਏ। ਇਸ ਸਮੇਂ ਮੈਂ ਦੂਰੋਂ ਸ. ਜਸਬੀਰ ਸਿੰਘ ਕੁਮੈਂਟੇਟਰ ਨੂੰ ਸੱਦਕੇ ਸਤਿਗੁਰੂ ਜੀ ਤੇ ਸ. ਫਤਹਿ ਸਿੰਘ ਜੀ ਨਾਲ ਫੋਟੋ ਖਿਚਵਾਈ। ਜਸਬੀਰ ਸਿੰਘ ਕਹਿਣ ਲਗੇ ਮੈਂ ਭੈਣੀ ਸਾਹਿਬ ਜ਼ਰੂਰ ਆਵਾਂਗਾ। ਜਿਵੇਂ ਕਿਵੇਂ ਅਸੀਂ ਤੁਰ ਪਏ। ਦਲੀਪ ਸਿੰਘ ਦੀ ਗੱਡੀ ਅੱਗੇ ਹੀ ਅੱਗੇ ਹੁੰਦੀ। ਪਿੰਡ-ਪਿੰਡ ਲੋਕਾਂ ਨੇ, ਪੰਚਾਇਤਾਂ ਨੇ ਰੋਕ ਰੋਕਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਹਰ ਥਾਂ ਕਾਰ ਫੁੱਲਾਂ ਨਾਲ ਲੱਦੀ ਜਾਂਦੀ। ਅਸੀਂ ਬੜੀ ਮੁਸ਼ਕਲ ਨਾਲ ਤਸਵੀਰ ਖਿੱਚਦੇ ਤੇ ਦੌੜ ਕੇ ਆਪਣੀ ਗੱਡੀ 'ਚ ਬਹਿ ਕੇ ਕੂਚ ਕਰਦੇ। ਦੌੜ ਦੌੜ ਕੇ ਸਾਡੀਆਂ ਲੱਤਾਂ ਫੁਲ ਗਈਆਂ। ਸਮਰਾਲੇ ਮਿਲੇ ਵਕਤ ਨਾਲੋਂ ਕੁਝ ਹਿੱਸਾ ਵੀ ਅਗੋ ਮਿਲ ਜਾਂਦਾ ਤਾਂ ਅਸੀਂ ਸੁਆਗਤਕਾਰਤੀ ਵਿਅਕਤੀਆਂ ਦੇ ਨਾਂ ਲਿਖਦੇ, ਪਰ ਹੁਣ ਅਸੀਂ ਵਕਤ ਅੱਗੇ ਬੇਵੱਸ ਸਾਂ। ਬਸ ਇਕੋ ਗੱਲ ਇਹ ਕਿ ਕੁਲ ਇਲਾਕਾ ਇਸ ਜਲੂਸ ਨੂੰ ਦੇਖਣ ਵਾਸਤੇ ਉਮਡ ਪਿਆ ਸੀ। ਨਾਲ ਨਾਲ ਚੱਲ ਰਹੇ ਨਾਮਧਾਰੀ ਸੰਤ ਖਾਲਸਾ ਦੇ ਯਾਤਰੂਆਂ ਦਾ ਉਤਸ਼ਾਹ ਸਤਿਗੁਰੂ ਜੀ ਨੂੰ ਵੇਖ ਕੇ ਹੋਰ ਵਧ ਗਿਆ। ਹਜ਼ਾਰਾਂ ਵਾਹਨਾਂ ਗੱਡੀਆਂ ਦਾ ਇਕੱਠੇ ਹੋਣਾ ਭਾਵੇਂ ਕਿੰਨੇ ਵੀ ਅਨੁਸ਼ਾਸਨ 'ਚ ਚੱਲਣ ਪਰ ਫੇਰ ਵੀ ਕਿਤੇ ਕਿਤੇ ਜਾਮ ਲਗਦਾ। ਅਸੀਂ ਦਲੀਪ ਸਿੰਘ ਦੇ ਹੂਟਰ ਦੇ ਮਗਰ ਮਗਰ ਅਤੇ ਸਤਿਗੁਰੂ ਜੀ ਦੀ ਸਕਿਉਰਿਟੀ ਗੱਡੀਆਂ ਦੀ ਮਦਦ ਨਾਲ ਅੱਗੇ ਹੀ ਅੱਗੇ ਚਲੇ ਗਏ। ਖਮਾਣੋਂ ਵਿਚ ਸੁਆਗਤ ਲਈ ਤਕੜਾ ਹਜੂਮ ਕਈ ਥਾਂ ਖੜ੍ਹਾ ਸੀ। ਮੋਰਿੰਡਾ ਤੋਂ ਯਾਤਰਾ ਨੇ ਖੱਬੇ ਨੂੰ ਮੋੜ ਕੱਟਿਆ ਤਾਂ ਕਿ ਕੁਰਾਲੀ ਵਲ ਜਾਂਦਿਆਂ ਰੇਲਵੇ ਫਾਟਕਾਂ ਤੋਂ ਬਚਿਆ ਜਾ ਸਕੇ। ਇਸ ਕਰਕੇ ਬੇਪਨਾਹ ਰਸ਼ ਹੋ ਗਿਆ। ਹੜਬੜਾਹਟ ਵਿਚ ਸੁਖਦੇਵ ਸਿੰਘ ਦੀ ਗੱਡੀ ਪਹਿਲਾਂ ਖੰਭੇ ਵਿਚ ਵੱਜਦੀ ਬਚੀ ਅਤੇ ਫੇਰ ਸਕਿਉਰਟੀ ਵਾਲਿਆਂ ਦੀ ਗੱਡੀ ਨਾਲ। ਇਹ ਹਰਕਤ ਸਕਿਉਰਿਟੀ ਵਾਲਿਆਂ ਨੂੰ ਰਾਸ ਨਾ ਆਈ.. ਉਹ ਕਿਹੜੇ ਮਾਫ਼ ਕਰਨ ਵਾਲੇ ਸਨ। ਅੱਗੇ ਜਾ ਕੇ ਉਹਨਾਂ ਉਲ੍ਹਾਮਾ ਦਿਤਾ—ਅਸੀਂ ਮਰ ਚੱਲੇ ਸਾਂ ਤੁਹਾਡੀ ਗਲਤੀ ਕਰਕੇ! ਮੈਂ ਕਿਹਾ—ਮਰ ਤਾਂ ਅਸੀਂ ਵੀ ਚੱਲੇ ਸਾਂ। ਨੌਜਵਾਨ ਦਾ ਮੋੜਵਾਂ ਜੁਆਬ ਸੀ—ਤੁਸੀਂ ਬਜ਼ੁਰਗ ਹੋ, ਮਰ ਵੀ ਜਾਂਦੇ ਤਾਂ ਕੋਈ ਗੱਲ ਨਹੀਂ ਸੀ...ਅਸਾਂ ਅਜੇ ਕੀ ਵੇਖਿਆ ਹੈ। ਮੈਂ ਸੋਚਿਆ ਕਦਰਦਾਨੀ ਦੀ ਹ ਕਿਹੀ ਤਸਵੀਰ ਕਹੀ ਸੂ। ਚਲੋ ਏਨੇ ਵਿਚ ਹੀ ਗੱਲ ਬਣ ਗਈ, ਨਹੀਂ ਤਾਂ ਭਰਾ ਜੀ ਸਕਿਉਰਿਟੀ ਵਾਲਿਆਂ ਦਾ ਕੀ ਭਰੋਸਾ ਕਿਹੜੀ ਭਾਸ਼ਾ ਵਰਤਦੇ। ਡਾ. ਅਜਮੇਰ ਸਿੰਘ ਜਲੰਧਰ ਦੀ ਗੱਡੀ ਉਤੇ 'ਡਾਕਟਰੀ ਸਹਾਇਤਾ' ਦਾ ਬੋਰਡ ਲਗਾ ਸੀ। ਉਹ ਰਾਤ ਦੇ ਹੀ ਦਵਾਈਆਂ ਵਰਤਾ ਰਹੇ ਸਨ। ਜਲੂਸ ਵਿਚ ਵੀ ਅੱਗੇ ਪਿੱਛੇ ਜਾ ਕੇ ਇਹ ਸੇਵਾ ਕਰਦੇ ਰਹੇ। ਚੰਡੀਗੜ੍ਹ ਤੋਂ ਹਰਭਜਨ ਸਿੰਘ ਸਲੂਜਾ ਗੱਡੀਆਂ ਠੀਕ ਕਰਨ ਵਾਲੇ ਬਾਵਰਦੀ ਮਕੈਨਿਕਾਂ ਦਾ ਇਕ ਆਜ਼ਾਦ ਗਰੁਪ ਵੱਖਰੀ ਗੱਡੀ ਵਿਚ ਸੀ। ਜਿਥੇ ਕਿਸੇ ਗੱਡੀ ਨੂੰ ਨੁਕਸ ਪਿਆ ਉਹ ਥੱਲੇ ਲੰਮੇ ਪੈ ਜਾਂਦੇ। ਕਰੇਨਾਂ ਵੀ ਨਾਲ ਸਨ। ਇਵੇਂ ਹੀ ਮੋਟਰ ਸਾਈਕਲ ਅਤੇ ਸਕੂਟਰਾਂ ਦੀ ਮੁਰੰਮਤ ਵੀ ਨਾਲ-ਨਾਲ ਸੀ। ਸੰਗਤਾਂ ਸਿਮਰਨ

ਕਰਦੀਆਂ ਜਾ ਰਹੀਆਂ ਸਨ। ਕਿਤੇ ਕਿਤੇ ਢੋਲਕ ਛੈਣਿਆਂ ਦੇ ਦੀਵਾਨ ਵੀ ਸਜੇ ਹੋਏ ਸਨ। ਸੁਆਗਤੀ ਗੇਟਾਂ, ਬੈਨਰਾਂ, ਬੋਰਡਾਂ, ਫੁੱਲਮਾਲਾਂ ਦਾ ਇਕ ਲੰਮਾ ਸਿਲਸਲਾ ਸੀ ਅਤੇ ਖਾਣ-ਪੀਣ ਦਾ ਸਾਮਾਨ ਅਤੇ ਲੰਗਰ ਲਾ ਕੇ ਥਾਂ ਥਾਂ ਸੰਗਤਾਂ ਖੜੀਆਂ ਸਨ। ਇਸ ਮਾਰਚ ਵਾਸਤੇ ਭਾਰੀ ਉਤਸ਼ਾਹ ਸੀ। ਸਿਵਾਏ ਪ੍ਰਸੰਸਾ ਦੇ ਹੋਰ ਕੋਈ ਸ਼ਬਦ ਨਹੀਂ ਸੀ ਅਤੇ ਸਤਿਗੁਰੂ ਜੀ ਦੀ ਇਕ ਝਲਕ ਵੇਖਣ ਨੂੰ ਤੀਬਰਤਾ ਲੋਕਾਂ ਵਿਚ ਦਿਖਾਈ ਦੇ ਰਹੀ ਸੀ। ਵਡੇ ਵਡੇ ਮਹਾਂਪੁਰਖ ਅਤੇ ਗੁਰਦੁਆਰਿਆਂ ਦੇ ਸੰਤ ਮਹੰਤ ਸਤਿਗੁਰੂ ਜੀ ਦੇ ਸੁਆਗਤ ਦੀ ਉਡੀਕ ਵਿਚ ਸਨ। ਅਤੇ ਉਹ ਲਾਊਡ-ਸਪੀਕਰ ਲਾਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੱਸ ਕਰ ਰਹੇ ਸਨ।

ਹੁਣ ਮਾਰਚ 'ਗੁਰੂ ਗੋਬਿੰਦ ਸਿੰਘ ਮਾਰਗ' ਤੇ ਜਾ ਰਿਹਾ ਸੀ। ਅਤੇ ਜਦੋਂ 'ਸਿੰਘ ਪਿੰਡ' ਦੇ ਬਾਹਰ ਬਣੇ ਵੱਡੇ ਦੁਆਰ ਤੋਂ ਚੰਡੀਗੜ੍ਹ-ਰੋਪੜ ਮੁਖ ਸੜਕ ਤੇ ਚੜ੍ਹਿਆ ਤਾਂ ਸਤਿਗੁਰੂ ਜੀ ਦੀਆਂ ਗੱਡੀਆਂ ਦਾ ਕਾਫ਼ਲਾ ਅੱਗੇ ਸੀ। ਜਿਵੇਂ ਸ਼ਮ੍ਹਾਂ ਨੂੰ ਵੇਖ ਕੇ ਪਰਵਾਨੇ ਨਹੀਂ ਕਿਸੇ ਨੂੰ ਪੁਛਦੇ, ਜਿਵੇਂ ਫੁੱਲਾਂ ਦੇ ਮਗਰ ਭੌਰੇ ਦੌੜ ਪੈਂਦੇ ਹਨ.. ਤਿਵੇਂ ਸਾਰਾ ਕਾਫ਼ਲਾ ਸਤਿਗੁਰੂ ਜੀ ਦੇ ਮਗਰ ਹੋ ਪਿਆ। ਗੱਡੀਆਂ ਦੀ ਅਕਹਿਰੀ ਲਾਈਨ ਦੀ ਥਾਂ ਕਈ ਕਈ ਲਾਈਨਾਂ ਹੋ ਗਈਆਂ। ਜਿਵੇਂ ਚਿੱਟੇ ਦੁੱਧ ਦਾ ਦਰਿਆ ਸ਼ੂਕਦਾ ਠਾਠਾਂ ਮਾਰਦਾ ਜਾ ਰਿਹਾ ਹੋਵੇ – ਜਿਸਦਾ ਨਾ ਆਦਿ ਦਾ ਪਤਾ ਹੋਵੇ ਨਾ ਅੰਤ ਦਾ। ਅਸੀਂ ਪਹਿਲੀ ਵਾਰ ਗੱਡੀਆਂ ਦੇ ਜੰਗਲ ਵਿਚ ਬੁਰੀ ਤਰ੍ਹਾਂ ਫਸ ਗਏ। ਸਾਡਾ ਕਸੂਰ ਕੇਵਲ ਏਨਾ ਸੀ ਕਿ ਸਵੇਰ ਦੇ ਚੱਲੇ ਦੁਪਹਿਰ ਵੇਲੇ ਇਕ ਟਿਊਬਵੈੱਲ ਤੇ ਪਾਣੀ ਪੀਣ ਲਈ ਇਕ ਮਿੰਟ ਰੁਕ ਗਏ। ਜਾਪਦਾ ਸੀ ਹੁਣ ਅਸੀਂ ਅੱਗੇ ਕਦੇ ਵੀ ਨਹੀਂ ਪਹੁੰਚ ਸਕਾਂਗੇ। ਨਾ ਅਗਲੀ ਕਾਰਵਾਈ ਵੇਖ ਸਕਾਂਗੇ ਨਾ ਤਸਵੀਰ ਖਿੱਚ ਸਕਾਂਗੇ। ਪਰ ਸੁਖਦੇਵ ਸਿੰਘ ਦੀ ਡਰਾਈਵਿੰਗ ਦੀ ਦਾਦ ਦੇਣੀ ਬਣਦੀ ਹੈ ਅਤੇ ਵਿਦਿਅਕ ਜਥੇ ਦੇ ਨੌਜੁਆਨਾਂ ਦੀ ਮਦਦ ਦੀ ਕਦਰ ਕਰਨੀ ਬਣਦੀ ਹੈ, ਜਿਸ ਕਰਕੇ ਅਸੀਂ ਰੋਪੜ ਪੁਜ ਗਏ। ਰੋਪੜ (ਰੂਪ ਨਗਰ) ਸਤਿਗੁਰੂ ਜੀ ਨੇ ਸੂਬਾ ਮਨੀ ਸਿੰਘ ਦੇ ਗ੍ਰਹਿ ਵਿਖੇ ਵਿਸ਼ਰਾਮ ਕਰਨਾ ਸੀ। ਸਾਰਾ ਕਾਫ਼ਲਾ ਲਗਪਗ ਰੁਕ ਗਿਆ। ਸੂਬਾ ਜੀ ਦੇ ਪਰਿਵਾਰ ਵਲੋਂ ਦੇਸੀ ਘਿਓ ਦੀ ਸਵਾਦਿਸ਼ਟ ਬੂੰਦੀ ਦੇ ਪੈਕਟ ਇਕੱਲੇ ਇਕੱਲੇ ਨੂੰ ਵੰਡੇ ਜਾ ਰਹੇ ਸਨ। ਧੰਨ ਗੁਰੂ ਅਤੇ ਧੰਨ ਗੁਰੂ ਕੇ ਸਿੱਖ। ਸੂਬਾ ਮਨੀ ਸਿੰਘ ਪਰਿਵਾਰ ਅੱਜ ਅਨੰਦਪੁਰ ਸਾਹਿਬ ਗੁਰਦੁਆਰਾ ਕੇਸਗੜ੍ਹ ਸਾਹਿਬ ਦੇ ਵੱਡੇ ਲੰਗਰ ਵਿਚ ਸਾਰੇ ਦਿਨ ਦੇ ਲੰਗਰ ਦੀ ਸੇਵਾ ਕਰ ਰਿਹਾ ਸੀ। ਇਹ ਲੰਗਰ ਨਾਮਧਾਰੀ ਸੰਗਤਾਂ ਵਾਸਤੇ ਹੀ ਨਹੀਂ ਸੀ ਸਗੋਂ ਸਮੁਚੀ ਸਾਧ ਸੰਗਤ ਵਾਸਤੇ ਸੀ, ਜਿਸ ਨੂੰ ਤਿਆਰ ਕਰਨ ਵਾਸਤੇ ਨਾਮਧਾਰੀ ਲਾਂਗਰੀਆਂ ਦਾ ਤਗੜਾ ਜਥਾ ਸਣੇ ਬਾਬਾ ਛਿੰਦਾ ਸਿੰਘ ਜੀ ਦੇ ਜਥੇ ਦੇ ਗਿਆ ਸੀ। ਅਤੇ ਇਸ ਲੰਗਰ ਵਿਚ ਮਿੱਠੇ ਚਾਵਲਾਂ ਸਮੇਤ ਸਭ ਕੁਝ ਹੀ ਸੀ।

ਹੁਣ ਸਾਨੂੰ ਮੌਕਾ ਮਿਲ ਗਿਆ ਕਿ ਅਸੀਂ ਅੱਗੇ ਚਲੇ ਜਾਈਏ। ਅਸਾਂ ਜਿਉਂ ਛੂਟ ਵੱਟੀ ਕੀਰਤਪੁਰ ਸਾਹਿਬ ਜਾ ਕੇ ਹੀ ਸਾਹ ਲਿਆ। ਓਥੇ ਗੱਡੀ ਛਾਵੇਂ ਖੜੀ ਕਰਕੇ ਯਾਤਰਾ ਦਾ ਪ੍ਰੈੱਸ ਨੋਟ ਤਿਆਰ ਕੀਤਾ, ਜੋ ਅੱਜ ਹੀ ਜਲੰਧਰ ਅਖ਼ਬਾਰਾਂ ਨੂੰ ਪੁਜਦਾ ਕਰਨਾ ਸੀ।

ਇਸੇ ਦੌਰਾਨ ਹੀ ਪੁਲੀਸ ਅਫ਼ਸਰ ਇਕੱਠੇ ਹੋਣੇ ਸ਼ੁਰੂ ਹੋ ਗਏ। ਦਰਅਸਲ ਪੰਜਾਬ ਦੇ ਮੁਖ ਮੰਤਰੀ ਤੇ ਸ਼ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਪ੍ਰਕਾਸ਼ ਸਿੰਘ ਬਾਦਲ ਹੋਰੀਂ ਆ ਰਹੇ ਸਨ ਸੁਆਗਤ ਕਰਨ ਵਾਸਤੇ। ਉਧਰੋਂ ਫੇਰ ਓਹੀ ਠਾਠਾਂ ਮਾਰਦਾ ਦੁਧੀਆ ਦਰਿਆ ਸ਼ੂਕਦਾ ਹੋਇਆ ਆ ਗਿਆ। ਚੁਸਤ-ਫੁਰਤ ਨਾਮਧਾਰੀ ਨੌਜਵਾਨਾਂ ਦਾ ਅਗਲਾ ਜਥਾ ਸਕੂਟਰ-ਸਵਾਰਾਂ ਦਾ ਪੁਜ ਚੁਕਾ ਸੀ ਅਤੇ ਉਹ ਅਗੇ ਜਾਣ ਨੂੰ ਉਤਾਵਲਾ ਸੀ। ਪਰ ਯਤਰਾ ਪ੍ਰਬੰਧਕਾਂ ਨੇ ਉਹਨਾਂ ਨੂੰ ਰੋਕਿਆ ਸੀ। ਸਤਿਗੁਰੂ ਜੀ ਰੋਪੜ ਤੋਂ ਆਉਣ ਵਾਲੇ ਸਨ ਅਤੇ ਉਹਨਾਂ ਦੇ ਪਿੱਛੇ ਪਿੱਛੇ ਹੀ ਹੁਣ ਅੱਗੇ ਜਾਣਾ ਸੀ। ਮੁਖ ਮੰਤਰੀ ਜੀ ਨੇ ਵੀ ਅਜੇ ਜਲੰਧਰੋਂ ਪਹੁੰਚਣਾ ਸੀ। ਇਸ ਸਮੇਂ ਪੱਤਰਕਾਰ ਬਰਾਦਰੀ ਵੀ ਇਕੱਠੀ ਹੋ ਗਈ। ਜਲੰਧਰ ਤੋਂ ਸਾਡੇ ਮਿੱਤਰ 'ਅਜੀਤ' ਦੇ ਵਿਸ਼ੇਸ਼ ਨੁਮਾਇੰਦੇ ਸ. ਮੇਜਰ ਸਿੰਘ, ਫੋਟੋਗਰਾਫਰ ਅਨ. ਕੇ. ਸਿੰਘ ਨਾਲ ਉਚੇਚਿਆਂ ਪੁਜੇ ਸਨ। ਉਹ ਜਲੰਧਰ ਵਿਚ ਬਾਦਲ ਸਾਹਿਬ ਨੂੰ ਮਿਲਕੇ ਆਏ ਸਨ। ਰੂਪ ਨਗਰ ਦੇ ਡਿਪਟੀ ਕਮਿਸ਼ਨਰ ਸ. ਕੁਲਬੀਰ ਸਿੰਘ ਸਿੱਧੂ ਵੀ ਆ ਗਏ ਸਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਹੰਸਪਾਲ ਜੀ, ਸੁਰਿੰਦਰ ਸਿੰਘ ਵੀ ਆ ਗਏ। ਸਾਰਿਆਂ ਇਹ ਫੈਸਲਾ ਕੀਤਾ ਕਿ ਸੁਆਗਤ ਅੱਗੇ ਜਾ ਕੇ ਨਵੇਂ ਬਣੇ ਦੁਆਰ ਅਗੇ ਕੀਤਾ ਜਾਵੇ। ਨਵੀਂ ਬਣੀ ਦੋਹਰੀ ਸੜਕ ਹੈ। ਆਵਾਜਾਈ ਵਿਚ ਵੀ ਆਸਾਨੀ ਰਹੇਗੀ। ਜਲੂਸ ਵੀ ਤੁਰਦਾ ਹੀ ਚੰਗਾ ਲਗਦਾ ਹੈ। ਅਸੀਂ ਗੱਡੀ ਲੈ ਕੇ ਦੂਰ ਅੱਗੇ ਚਲੇ ਗਏ। ਮੇਜਰ ਸਿੰਘ ਨੇ ਸਲਾਹ ਦਿਤੀ ਕਿ ਲੰਗਰ ਛਕ ਲਿਆ ਜਾਵੇ। ਕਾਰ-ਸੇਵਾ ਵਾਲੇ ਬਾਬਾ ਦਰਸ਼ਨ ਸਿੰਘ ਹੋਰਾਂ

ਦਾ ਨਵਾਂ ਅਸਥਾਨ ਗੁਰਦੁਆਰਾ ਅਤੇ ਲੰਗਰ ਉਸਾਰੀ ਅਧੀਨ ਹੈ ਉਥੇ ਜਾ ਕੇ ਅਸੀਂ ਲੰਗਰ ਛਕਿਆ। ਬਾਹਰ ਨਿਕਲੇ ਤਾਂ ਪਤਾ ਲਗਾ ਕਿ ਬਾਦਲ ਸਾਹਿਬ ਦੀਆਂ ਗੱਡੀਆਂ ਤਾਂ ਲੰਘ ਕੇ ਚਲੀਆਂ ਵੀ ਗਈਆਂ ਹਨ। ਇਕ ਵਾਰ ਫੇਰ ਮੌਕਾ ਹੱਥੋਂ ਨਿਕਲ ਗਿਆ ਸੀ। ਕੀਤੀ ਕਰਾਈ ਖੂਹ 'ਚ ਪੈ ਰਹੀ ਲਗਦੀ ਸੀ। ਅਸੀਂ ਗੱਡੀਆਂ ਦੌੜਾ ਕੇ ਬਾਦਲ ਸਾਹਿਬ ਕੋਲ ਪੁੱਜੇ ਪਰ ਸਾਡੇ ਚੰਗੇ ਭਾਗਾਂ ਨੂੰ ਅਜੇ ਸਤਿਗੁਰੂ ਜੀ ਪਹੁੰਚੇ ਨਹੀਂ ਸਨ (ਇਸ ਵੇਲੇ ਇਹ ਮੁਹਾਵਰਾ ਹੋਰ ਅਰਥ ਰਖਦਾ ਹੈ) ਸੂਚਨਾ ਸੀ ਕਿ ਸਤਿਗੁਰੂ ਜੀ ਰੋਪੜ ਤੋਂ ਚਲ ਚੁਕੇ ਹਨ ਅਤੇ ਪੁਜਣ ਹੀ ਵਾਲੇ ਸਨ। ਧੁੱਪ ਵਿਚ ਮੁਖ ਮੰਤਰੀ ਖੜੇ ਉਡੀਕ ਕਰਦੇ ਰਹੇ। ਪੱਤਰਕਾਰ ਭਰਾਵਾਂ ਨੂੰ ਗੱਲਾਂ ਬਾਤਾਂ ਕਰਨ ਅਤੇ ਤਸਵੀਰਾਂ ਖਿਚਣ ਦਾ ਵਾਹਵਾ ਮੌਕਾ ਮਿਲ ਗਿਆ। ਇਸ ਸਮੇਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਸ. ਚਰਨਜੀਤ ਸਿੰਘ ਅਟਵਾਲ ਵੀ ਆ ਗਏ। ਅਨੰਦਪੁਰ ਸਾਹਿਬ ਦੇ ਐਮ.ਐਲ.ਏ. ਸ. ਤਾਰਾ ਸਿੰਘ ਲਾਡਲ, ਅਨੰਦਪੁਰ ਸਾਹਿਬ ਦੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਰਨੈਲ ਸਿੰਘ ਅਤੇ ਚਮਕੌਰ ਸਾਹਿਬ ਤੋਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਜਥੇਦਾਰ ਪ੍ਰੀਤਮ ਸਿੰਘ ਸਾਲੋਮਾਜਰਾ ਵੀ ਆ ਗਏ। ਪ੍ਰੋ. ਤਾਰਾ ਸਿੰਘ ਅਨਜਾਣ ਵੀ ਇਥੇ ਹੀ ਮਿਲੇ ਅਤੇ ਹੋਰ ਸਿੰਘ ਵੀ। ਥੋਹੜੀ ਵਿਥ ਤੇ ਹੀ ਨਾਮਧਾਰੀ ਨੌਜਵਾਨਾਂ ਨੇ ਹੱਥ ਫੜ ਫੜ ਕੇ ਤਗੜੀ ਮਾਨਵੀ ਕੰਧ ਬਣਾ ਕੇ ਜਲੂਸ ਨੂੰ ਡੱਕਿਆ ਹੋਇਆ ਸੀ।

ਅਤੇ ਲਓ ਜੀ ਸਤਿਗੁਰੂ ਜੀ ਦਾ ਕਾਫਲਾ ਆ ਗਿਆ। ਦੂਰੋਂ ਜਗਦੀਆਂ ਫਲੈਸ਼ ਲਾਈਟਾਂ ਨੇ ਦੱਸ ਦਿਤਾ ਕਿ ਆ ਗਏ ਹਨ ਅਤੇ ਉਹ ਆ ਪੁੱਜੇ। ਬਾਦਲ ਸਾਹਿਬ ਅਤੇ ਸਹਿਯੋਗੀਆਂ ਨੇ ਅਗੇ ਵਧ ਕੇ ਹਾਰ ਪਾ ਕੇ ਸੁਆਗਤ ਕੀਤਾ। ਪਰ ਸਤਿਗੁਰਾਂ ਦੇ ਦਰਸ਼ਨਾਂ ਵਾਸਤੇ ਏਨੀ ਭੀੜ ਉਮਡ ਪਈ ਕਿ ਲੱਖ ਜਤਨ ਕਰਨ ਦੇ ਬਾਵਜੂਦ ਸਾਡੇ ਪਲੇ ਸਹੀ ਤਸਵੀਰ ਨਾ ਪਈ। ਟਿੱਕ ਕੇ ਤਸਵੀਰ ਨਾ ਲਈ ਜਾ ਸਕੀ। ਸਾਡੇ ਹੱਥੋਂ ਕੀਮਤੀ ਮੌਕਾ ਨਿਕਲ ਚੁੱਕਾ ਸੀ। ਬਾਦਲ ਸਾਹਿਬ ਸਤਿਗੁਰੂ ਜੀ ਦੀ ਕਾਰ ਵਿਚ ਬੈਠ ਚੁੱਕੇ ਸਨ। ਕਾਰ ਚੱਲਣ ਨੂੰ ਤਿਆਰ ਸੀ। ਮੈਂ ਫ਼ਰ ਕੋਸ਼ਿਸ਼ ਕੀਤੀ ਸਤਿਗੁਰੂ ਜੀ ਵਾਲੇ ਪਾਸਿਓਂ ਸ਼ੀਸ਼ਾ ਠਕਠਕਾਇਆ। ਆਪ ਜੀ ਨੇ ਸ਼ੀਸ਼ਾ ਖੋਲ੍ਹ ਦਿਤਾ ਤਾਂ ਸਾਡੇ ਫੋਟੋਗਰਾਫ਼ਰ ਨੇ ਫੁਰਤੀ ਨਾਲ ਦੋ ਤਸਵੀਰਾਂ ਲੈ ਲਈਆਂ। ਉਸ ਮੌਕੇ ਦੀ ਇਕ ਤਸਵੀਰ ਇਸ ਅੰਕ ਵਿਚ ਇਸ ਦਿਨ ਦੀ ਯਾਦ ਵਜੋਂ ਪਰਕਾਸ਼ਤ ਕਰ ਦਿਤੀ ਹੈ। ਹੁਣ ਕਾਫਲਾ ਵਾਹੋਦਾਹੀ ਚਲ ਪਿਆ। ਮੁਸ਼ਕਿਲ ਨਾਲ ਅਸੀਂ ਗੱਡੀ ਦੂਸਰੀ ਸੜਕ ਤੋਂ ਪਹਿਲੀ ਵਿਚ ਕੀਤੀ। ਪਰ ਸਕੂਟਰ ਸਵਾਰ ਅਗੇ ਨਹੀਂ ਸੀ ਨਿਕਲਣ ਦੇ ਰਹੇ। ਸਾਡੇ ਚੰਗੇ ਭਾਗਾਂ ਨੂੰ ਕਾਰਸੇਵਾ ਵਾਲੇ ਸੰਤ ਦਰਸ਼ਨ ਸਿੰਘ ਜੀ ਜੋ ਬਾਬਾ ਖੜਕ ਸਿੰਘ ਜੀ ਤੋਂ ਵਰੋਸਾਏ ਹੋਏ ਹਨ ਉਹਨਾਂ ਅਪਣੇ ਨਵੇਂ ਬਣ ਰਹੇ ਅਸਥਾਨ 'ਤੇ ਸਤਿਗੁਰੂ ਜੀ ਦੇ ਸੁਆਗਤ ਲਈ ਉਚੇਚਿਆਂ ਪਰਬੰਧ ਕੀਤਾ ਹੋਇਆ ਸੀ। ਉਥੇ ਸਤਿਗੁਰੂ ਜੀ ਅਤੇ ਬਾਦਲ ਸਾਹਿਬ ਕਾਰ 'ਚੋਂ ਉਤਰਕੇ ਸਟੇਜ 'ਤੇ ਪੁੱਜੇ ਤਾਂ ਸਾਡੇ ਫੋਟੋਗਰਾਫਰ ਨੇ ਕਮਾਲ ਦੀ ਹਿੰਮਤ ਨਾਲ ਸਕੂਟਰਾਂ ਦੇ ਵਿਚੋਂ ਦੀ ਲੰਘ ਲੰਘਾ ਕੇ ਫੋਟੋ ਪ੍ਰਾਪਤ ਕਰ ਲਈ। ਬਾਦਲ ਸਾਹਿਬ ਨੇ ਛੋਟੀ ਜਿਹੀ ਤਕਰੀਰ ਵਿਚ ਸਤਿਗੁਰੂ ਜੀ ਦਾ ਅਤੇ ਨਾਮਧਾਰੀ ਯਾਤਰੀ ਜੱਥੇ ਦਾ ਸੁਆਗਤ ਕੀਤਾ ਅਤੇ ਬਾਬਾ ਖੜਕ ਸਿੰਘ ਜੀ ਦੇ ਅਸਥਾਨ 'ਤੇ ਬਾਬਾ ਦਰਸ਼ਨ ਸਿੰਘ ਹੋਰਾਂ ਦਾ ਧੰਨਵਾਦ ਕੀਤਾ। ਬਾਬਾ ਦਰਸ਼ਨ ਸਿੰਘ ਜੀ ਨੇ ਅਪਣੇ ਸੁਆਗਤੀ ਭਾਸ਼ਨ ਵਿਚ ਸਤਿਗੁਰੂ ਜੀ ਬਾਰੇ ਕਿਹਾ ਕਿ ਆਪ ਏਡੀ ਉੱਚੀ ਤੇ ਸੁੱਚੀ ਸ਼ਖਸੀਅਤ ਹਨ ਕਿ ਵਡੇ ਤੋਂ ਵੱਡਾ ਸ਼ਬਦ ਵੀ ਆਪ ਦੀ ਸਖਸੀਅਤ ਅਤੇ ਕਰਨੀ ਨੂੰ ਬਿਆਨ ਨਹੀਂ ਸਕਦਾ। ਬਾਣੀ ਅਤੇ ਬਾਣੇ ਦੀ ਸੰਭਾਲ ਜੋ ਆਪ ਕਰ ਕਰਵਾ ਰਹੇ ਹਨ ਉਸਦੀ ਪਰਸੰਸਾ ਜਿੰਨੀ ਕੀਤੀ ਜਾਵੇ ਉਹ ਘੱਟ ਹੈ। ਜਲੂਸ ਹੁਣ ਮੁੜ ਤੁਰਿਆ ਅਤੇ ਤਖਤ ਕੇਸਗੜ੍ਹ ਸਾਹਮਣੇ ਸੜਕ ਤੇ ਪੁੱਜ ਗਿਆ। ਥਾਓਂ ਥਾਈਂ ਸਕੂਟਰ ਗੱਡੀਆਂ ਖਲਾਰ ਕੇ ਸਭ ਪੈਦਲ ਹੋ ਗਏ। ਸਾਹਮਣੇ ਮੰਜ਼ਿਲ ਸੀ ਤਖਤ ਕੇਸਗੜ੍ਹ ਸਾਹਿਬ। ਸਾਰਾ ਅਨੰਦਪੁਰ ਸ਼ਹਿਰ ਸਫੇਦੀ ਨਾਲ ਦੁੱਧ ਚਿੱਟਾ ਕੀਤਾ ਹੋਇਆ ਸੀ ਅਤੇ ਨਾਮਧਾਰੀ ਸਿੰਘਾਂ ਨੇ ਇਸ ਦੇ ਰਸਤੇ ਵੀ ਚਿੱਟੇ ਕਰ ਦਿਤੇ ਸਨ। ਸਿੰਘ ਸਿਮਰਨ ਕਰਦੇ ਸ਼ਬਦ ਪੜ੍ਹਦੇ ਨਿਰਾਲੀ ਸ਼ਾਨ ਨਾਲ ਪਹਾੜੀ ਚੜ੍ਹਦੇ ਦਰਸ਼ਨਾਂ ਨੂੰ ਜਾ ਰਹੇ ਸਨ। ਜਿਧਰ ਵੇਖੋ ਚਿੱਟਾ ਹੋਇਆ ਪਿਆ ਸੀ। ਜਦੋਂ ਸਤਿਗੁਰੂ ਜੀ ਅਤੇ ਮੁਖ ਮੰਤਰੀ ਬਾਕੀ ਸਿੰਘਾਂ ਨਾਲ ਤਖਤ ਸਾਹਿਬ ਮੱਥਾ ਟੇਕਣ ਗਏ ਤਾਂ ਉਥੇ ਗਿਆਨੀ ਤ੍ਰਲੋਚਨ ਸਿੰਘ ਹੈਡ-ਗਰੰਥੀ ਹੋਰਾਂ ਸਿਰੋਪਾ ਦੇਕੇ ਸਤਿਕਾਰ ਪ੍ਰਗਟ ਕੀਤਾ। ਤਖ਼ਤ ਦੇ ਜਥੇਦਾਰ ਮਨਜੀਤ ਸਿੰਘ ਜੀ, ਟਰੈਫਿਕ ਕਰਕੇ ਬਾਹਰੋਂ ਸ਼ਾਇਦ ਜਲੰਧਰੋਂ ਆਉਂਦੇ ਲੇਟ ਹੋ ਗਏ। ਸੰਗਤਾਂ ਨੇ ਲੰਗਰ ਛਕਿਆ ਅਤੇ ਘਰਾਂ ਨੂੰ ਚਾਲ ਪਾਇ। ਬਾਦਲ ਸਾਹਿਬ ਸਤਿਗੁਰੂ ਜੀ ਨੂੰ ਵਿਦਾ ਕਰਨ ਹੈਲੀਕਾਪਟਰ ਰਾਹੀਂ ਭੈਣੀ ਸਾਹਿਬ ਆਏ

ਤੇ ਉਥੋਂ ਚੰਡੀਗੜ੍ਹ ਗਏ ।

ਇਹ ਰਿਪੋਰਟ ਬਹੁਤ ਸਮਾਂ ਤੇ ਸਥਾਨ ਮੰਗਦੀ ਸੀ। ਅਸੀਂ ਬਹੁਤੀ ਰਿਪੋਰਟ ਤਸਵੀਰਾਂ ਰਾਹੀਂ ਪੇਸ਼ ਕੀਤੀ ਹੈ। ਕਈ ਅਹਿਮ ਸ਼ਖ਼ਸੀਅਤਾਂ ਦੀਆਂ ਤਸਵੀਰਾਂ ਵੀ ਨਹੀਂ ਜ਼ਿਕਰ ਵੀ ਨਹੀਂ, ਪਰ ਉਹਨਾਂ ਬਹੁਤ ਕੰਮ ਕੀਤਾ, ਜਿਵੇਂ ਸੂਬਾ ਹਰਭਜਨ ਸਿੰਘ ਲੁਧਿਆਣਾ ਹਨ। ਦਿੱਲੀ, ਜੰਮੂ, ਹਰਿਆਣਾ ਜੀਵਨ ਨਗਰ, ਮੰਡੀ ਹਿਮਾਚਲ ਪ੍ਰਦੇਸ਼ ਤੇ ਵਿਦੇਸ਼ਾਂ ਤੋਂ ਭਰਪੂਰ ਸੰਗਤ ਆਈ—ਸਾਰਿਆਂ ਤੋਂ ਇਸ ਗੱਲ ਦੀ ਮੁਆਫੀ ਮੰਗਦੇ ਹਾਂ ਕਿ ਜ਼ਿਕਰ ਨਹੀਂ ਆਇਆ। ਪਰ ਸਾਡੀ ਮਜਬੂਰੀ ਸਮਝਦੇ ਹੋਏ ਖਿਮਾ ਕਰ ਦੇਣਗੇ। ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਘਾਲਣਾ ਨੂੰ ਨਮਸਕਾਰ ਕਰਦਿਆਂ ਖ਼ਾਲਸੇ ਦੀ ਤੀਜੀ ਸ਼ਤਾਬਦੀ ਦੇ ਜਸ਼ਨਾਂ ਵਿਚ ਕਿਸੇ ਪ੍ਰਕਾਰ ਵੀ ਸ਼ਾਮਲ ਹੋਕੇ ਧੰਨ ਭਾਗ ਸਮਝਦ ਹਾਂ। ਇਹ ਮਹਾਨ ਯਾਤਰਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਲੋਕਾਂ ਦੇ ਭਲੇ ਵਾਸਤੇ ਆਯੋਜਿਤ ਕੀਤੀ। ਆਪ ਜੀ ਨੇ ਅਪਾਰ ਪ੍ਰਸੰਨਤਾ ਪ੍ਰਗਟ ਕਰਦਿਆਂ ਸਮੂਹ ਆਇਆਂ ਸੰਗਤਾ ਨੂੰ ਖੁਸ਼ੀਆਂ ਬਖ਼ਸ਼ੀਆਂ ਹਨ, ਅਤੇ ਜਿਹੜੇ ਕਦੇ ਕਿਤੇ ਨਹੀਂ ਗਏ ਸਨ ਉਹਨਾਂ ਵੀ ਇਸ ਯਾਤਰਾ ਵਿਚ ਉਤਸ਼ਾਹ ਨਾਲ ਹਿੱਸਾ ਲਿਆ।

**ਸੰਤ ਸੁਰਿੰਦਰ ਸਿੰਘ ਜੀ ਹੋਰਾਂ ਦਾ ਲੁਧਿਆਣੇ ਤੋਂ ਖੁਸ਼ੀ ਨਾਲ ਲਬਾਲਬ ਉੱਭਰਦੀ ਆਵਾਜ਼ ਵਿਚ ਫੋਨ ਆਇਆ ਹੈ ਕਿ ਸਤਿਗੁਰੂ ਜੀ ਨੇ ਸਾਰੇ ਯਾਤਰੂਆਂ ਨੂੰ ਭਰਪੂਰ ਖੁਸ਼ੀਆਂ ਬਖਸ਼ੀਆਂ ਹਨ।** ਉਹਨਾ ਦਾ ਆਗ੍ਰਹ ਹੈ ਕਿ ਇਹ ਗੱਲ ਮੋਟੇ ਸ਼ਬਦਾਂ ਵਿਚ ਛਾਪੋ।

"ਗੁਰ ਸਿਖਾ ਕੀ ਘਾਲ ਥਾਇ ਪਈ" ਇਸ ਤੋਂ ਵਧ ਹੋਰ ਖੁਸ਼ੀ ਕੀ ਹੋ ਸਕਦੀ ਹੈ। ਜਲੰਧਰ, ਚੰਡੀਗੜ੍ਹ, ਪਟਿਆਲਾ ਦੀਆਂ ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਦੀਆਂ ਅਖਬਾਰਾਂ ਇਸ ਯਾਤਰਾ ਦੀਆਂ ਬਹੁਤ ਪ੍ਰਸੰਸਾਮਈ ਖ਼ਬਰਾਂ ਤਸਵੀਰਾਂ ਅਤੇ ਸੰਪਾਦਕੀ ਟਿੱਪਣੀਆਂ ਨਾਲ ਭਰੀਆਂ ਪਈਆਂ ਹਨ ਅਤੇ ਜੋ ਵੀ ਇਸ ਯਾਤਰਾ ਤੋਂ ਹੋ ਕੇ ਆਇਆ ਹੈ ਉਹ ਉਤਸ਼ਾਹ ਅਤੇ ਪ੍ਰੇਮ ਨਾਲ ਭਰਪੂਰ ਹੈ। ਇਸ ਦਾ ਆਪਣਾ ਮਹੱਤਵ ਹੈ।

.. ਹੁਣ ਬਸ ! ਸਮਾਂ ਆਗਿਆ ਨਹੀਂ ਦਿੰਦਾ। ਬਾਕੀ ਪਰਚਾ ਪ੍ਰੈਸ ਨੂੰ ਜਾ ਵੀ ਚੁੱਕਾ ਹੈ। ਪਰਬੰਧਕਾਂ ਵਲੋਂ ਹੋਰ ਵੇਰਵੇ ਆਏ ਤਾਂ ਅਗਲੇ ਅੰਕਾਂ ਵਿਚ ਆ ਜਾਣਗੇ।

## ਸੰਤ ਸਾਧਾ ਸਿੰਘ ਪ੍ਰਧਾਨ ਦਿੱਲੀ ਵਲੋਂ ਮੇਲਾ

ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਸਾਧਾ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ ਦਿੱਲੀ ਨੂੰ ਦਿੱਤੀ ਦੋ ਦਿਨ ਦੇ ਮੇਲੇ ਦੀ ਪ੍ਰਵਾਨਗੀ ਅਨੁਸਾਰ ੧੧ ਫ਼ਰਵਰੀ ੧੯੯੯ ਨੂੰ ਦੁਪਹਿਰ ਸਮੇਂ ਦਿੱਲੀ ਦੀ ਸੰਗਤ ਨੂੰ ਦਰਸ਼ਨ ਦਿਤੇ ੨ ਤੋਂ ੩ ਵਜੇ ਸੰਤ ਸਾਧਾ ਸਿੰਘ ਜੀ ਦੇ ਗ੍ਰਹਿ ਵਿਖੇ ਸ੍ਰੀ ਸਤਿਗੁਰੂ ਜੀ ਚਰਨ ਪਾਏ। ਇਸ ਸਮੇਂ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ ਜੀ ਨੇ ਅਰਜ਼ ਕੀਤੀ ਕਿ ਸੰਤ ਜੀ ਦੇ ਪੋਤਰੇ ਨੂੰ ਦਸਤਾਰ ਸਜਾਣੀ ਹੈ ਜੀ। ਹੁਕਮ ਹੋਇਆ ਹੁਣੇ ਹੀ। ਸੋ ਕਾਕਾ ਵਿਜੇਪਾਲ ਸਿੰਘ ਸਪੁੱਤਰ ਸਤਪਾਲ ਸਿੰਘ ਨੂੰ ਸੱਚੇ ਪਾਤਸ਼ਾਹ ਜੀ ਆਪਣੇ ਪਵਿੱਤਰ ਕਰ ਕਵਲਾਂ ਦਵਾਰਾ ਦਸਤਾਰ ਸਜਾਈ।

ਫਿਰ ਨਾਮਧਾਰੀ ਧਰਮਸਾਲਾ ਪਿਛਲੇ ਪਹਿਰ ਦੇ ਦੀਵਾਨ ਉਪ੍ਰੰਤ ਰਾਤ ੭ ਤੋਂ ੮ ਬੀਬੀਆਂ ਦੇ ਜਥੇ ਦਾ ਕੀਰਤਨ ਹੋਇਆ। ੮ ਤੋਂ ੯ ਵਜੇ ਤਕ ਪੰਡਿਤ ਹਰਭਜਨ ਸਿੰਘ ਜੀ ਖੰਡੂਵਾਲੀ ਵਲੋਂ ਕਥਾ ਦਾ ਪ੍ਰਵਾਹ ਚਲਿਆ। ੯ ਤੋਂ ੧੦ ਜਥੇਦਾਰ ਸੇਵਾ ਸਿੰਘ ਜੀ ਨੇ ਦੀਵਾਨ ਸਜਾਇਆ।

ਅਗਲੇ ਦਿਨ ੧੨ ਫਰਵਰੀ ਨੂੰ ਅੰਮ੍ਰਿਤ ਵੇਲੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਤੋਂ ਉਪ੍ਰੰਤ ਦੋ ਅਖੰਡ ਪਾਠਾਂ ਦੇ ਭੋਗ ਪਾਏ ਗਏ — ਇਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਇਕ ਮਨੋਕਾਮਨਾ ਪੂਰਤੀ ਦੇ ਸੰਬੰਧ ਵਿਚ। ਸੰਤ ਸਾਧਾ ਸਿੰਘ ਜੀ ਵਲੋਂ ਇਸ ਖੁਸ਼ੀ ਦੇ ਸਮੇਂ ਸਾਧ ਸੰਗਤ ਦੀ ਬੜੀ ਸ਼ਰਧਾ ਨਾਲ ਸੇਵਾ ਕੀਤੀ ਗਈ।

## ਹੋਲੇ ਮਹੱਲੇ 'ਤੇ ਫਰੀ ਮੈਡੀਕਲ ਕੈਂਪ

ਸ੍ਰੀ ਜੀਵਨ ਨਗਰ, ੪ ਮਾਰਚ — ਇਥੇ ਸਤਿਗੁਰੂ ਹਰੀ ਸਿੰਘ ਕਾਲਜ ਵਿਖੇ ਨਾਮਧਾਰੀ ਹੋਲੇ-ਮਹੱਲੇ ਦੇ ਮੌਕੇ ਉਤੇ ੨-੩-੪ ਮਾਰਚ ਨੂੰ 'ਕੰਬੋਜ ਨਰਸਿੰਗ ਹੋਮ' ਦੇ ਡਾਕਟਰ ਕੇ. ਬੀ. ਕੰਬੋਜ ਕਸਬਾ ਰਾਣੀਆਂ ਵਲੋਂ ਫਰੀ ਮੈਡੀਕਲ ਕੈਂਪ ਲਗਾਇਆ ਗਿਆ। ਜਿਸ ਵਿਚ ਪੁਰਾਣੀ ਤੋਂ ਪੁਰਾਣੀ ਬਿਮਾਰੀ ਦੇ ਰੋਗੀਆਂ ਨੂੰ ਚੰਗੀ ਤਰ੍ਹਾਂ ਚੈੱਕਅਪ ਕਰਕੇ ਦਵਾਈਆਂ ਦਿਤੀਆਂ ਗਈਆਂ। ਇਨ੍ਹਾਂ ਤਿੰਨ ਦਿਨਾਂ ਦੇ ਦੌਰਾਨ ਲਗਪਗ ੫-੫ ਮਰੀਜ਼ਾਂ ਨੇ ਆਪਣੀ ਚੈੱਕ-ਅਪ ਕਰਾਈ ਅਤੇ ਮੁਫਤ ਦਵਾਈਪ੍ਰਾਪਤ ਕੀਤੀ।

ਸ਼ਰਧਾਂਜਲੀ

# ਲੈਫਟੀਨੈਂਟ ਕਰਨਲ (ਰਿਟਾ:) ਗੁਲਚਰਨ ਸਿੰਘ

ਦੇਰ ਨਾਲ ਮਿਲੀ ਸੂਚਨਾ ਅਨੁਸਾਰ ਵਿਦਵਾਨ, ਲੇਖਕ ਅਤੇ ਸੈਨਿਕ ਲੈਫਟੀਨੈਂਟ ਕਰਨਲ (ਰਿਟਾਇਰਡ) ਸ. ਗੁਲਚਰਨ ਸਿੰਘ ਜੀ ੨੭ ਫਰਵਰੀ ੧੯੯੯ ਨੂੰ ਆਪਣੇ ਘਰ ੧੯੬-ਆਰ ਮਾਡਲ ਟਾਊਨ ਵਿਚ ਸਦੀਵੀ ਵਿਛੋੜਾ ਦੇ ਗਏ ਹਨ। ਕਰਨਲ ਸਾਹਿਬ ਬਹੁਤ ਮਿਲਣਸਾਰ ਅਤੇ ਪਿਆਰੇ ਵਿਅਕਤੀ ਸਨ। ਹਮੇਸ਼ਾ ਹੀ ਨਵਾਂ ਕੁਝ ਸਿਖਣ ਜਾਨਣ ਦੀ ਜਗਿਆਸਾ ਉਹਨਾਂ ਨੂੰ ਲੱਗੀ ਰਹੀ। ਉਹਨਾਂ ਦੀ ਸ਼ਖ਼ਸੀਅਤ ਦੀ ਤਰੋ-ਤਾਜ਼ਾ ਖੁਸ਼ਬੋ ਅਜੇ ਵੀ ਮਹਿਕ ਵੰਡ ਰਹੀ ਹੈ। ਉਹਨਾਂ ਦੇ ਜਾਣ ਨਾਲ ਉਹਨਾਂ ਦੇ ਜਾਣੂਆਂ, ਫੌਜੀ ਸਹਿਯੋਗੀਆਂ, ਰਿਸ਼ਤੇਦਾਰਾਂ ਦੇ ਵੱਡੇ ਘੇਰੇ ਤੋਂ ਇਲਾਵਾ ਲੇਖਕ ਜਗਤ ਨੂੰ ਵੀ ਵੱਡਾ ਘਾਟਾ ਪਿਆ ਹੈ। ਉਹਨਾਂ ਦੀ ਪੰਜਾਬੀ ਲੇਖਕ ਸਭਾ ਦੇ ਸਮਾਗਮਾਂ ਵਿਚ ਸ਼ਮੂਲੀਅਤ ਸਮਾਗਮ ਨੂੰ ਇਕ ਗੌਰਵ ਪ੍ਰਦਾਨ ਕਰਦੀ ਸੀ। ਉਹਨਾਂ ਦੇ ਗੂੜ੍ਹ ਤਜਰਬੇ ਭਰੇ ਵਿਚਾਰ ਅਤੇ ਰਾਵਾਂ ਸਦਾ ਹੀ ਸਹੀ ਸੇਧ ਦੇਣ ਵਿਚ ਸਹਾਈ ਹੁੰਦੇ। 'ਵਰਿਆਮ' ਦੇ ਦਫਤਰ ਉਹ ਅਕਸਰ ਆਉਂਦੇ ਅਤੇ ਹੱਲਾਸ਼ੇਰੀ ਵੀ ਦਿੰਦੇ, ਵਿਚਾਰ-ਵਟਾਂਦਰਾ ਵੀ ਕਰਦੇ ਅਤੇ ਕਦਰ ਵੀ ਕਰਦੇ। ਉਹ ਕਦੇ-ਕਦਾਈਂ ਖੋਜ ਭਰਪੂਰ ਲੇਖ ਵੀ ਭੇਜਦੇ ਅਤੇ ਚਿੱਠੀਆਂ ਰਾਹੀਂ ਵੀ ਆਪਣੀ ਰਾਏ ਪ੍ਰਗਟ ਕਰਦੇ। ਇਸ ਸੰਸਾਰ ਤੋਂ ਜਾਣਾ ਤਾਂ ਸਭ ਨੇ ਹੈ ਅਤੇ ਇਹ ਸਭ ਕੁਝ ਭਾਣੇ ਅਨੁਸਾਰ ਹੈ...ਪਰ ਅਜਿਹੇ ਸਿਆਣੇ, ਸ਼ਰੀਫ਼ ਅਤੇ ਸੁਹਿਰਦ ਸਜਣ ਮਿੱਤਰ ਦੇ ਜਾਣ ਦਾ ਘਾਟਾ ਤਾਂ ਬਹੁਤ ਹੁੰਦਾ ਹੈ। ਅਸੀਂ ਪਰਿਵਾਰ ਅਤੇ ਮਿੱਤਰ ਮੰਡਲ ਦੇ ਗ਼ਮ ਵਿਚ ਸ਼ਰੀਕ ਹਾਂ। ਅਫ਼ਸੋਸ ਇਸ ਵਾਸਤੇ ਵੀ ਹੈ ਕਿ ਅਜਿਹੇ ਸਜਨ ਦੇ ਅੰਤਮ ਸਫ਼ਰ ਅਤੇ ਅੰਤਮ ਅਰਦਾਸ ਦੀ ਸੂਚਨਾ ਤੋਂ ਅਸੀਂ ਵਾਂਝੇ ਰਹਿ ਗਏ (ਸ਼ਾਇਦ ਸਾਰਾ ਹੀ ਲੇਖਕ ਜਗਤ ਵਾਂਝਾ ਰਿਹਾ)। ਸੋ, ਪਰ ਹਾਲਾਤ ਦੀ ਜ਼ੋਰਾਵਰੀ ਅਗੇ ਕਿਸ ਦੀ ਨਾਬਰੀ ਹੋ ਸਕਦੀ ਹੈ। ਅਸੀਂ ਧੁਰ ਅਪਣੇ ਮਨ ਵਿਚੋਂ ਕਰਨਲ ਸਾਹਿਬ ਦੀ ਘਾਲਣਾ ਨੂੰ ਸ਼ਰਧਾ ਪੁਸ਼ਪ ਕਰਦੇ ਹੋਏ ਸਿਰ ਝੁਕਾਉਂਦੇ ਹਾਂ।

ਲੈਫਟੀਨੈਂਟ ਕਰਨਲ ਗੁਲਚਰਨ ਸਿੰਘ ਦਾ ਜਨਮ ੧੫ ਜੂਨ ੧੯੨੨ ਨੂੰ ਪਿੰਡ ਟਾਂਡਾ, ਜ਼ਿਲਾ ਗੁਜਰਾਤ (ਹੁਣ ਪਾਕਿਸਤਾਨ) ਵਿਚ ਹੋਇਆ। ੧੯੪੦ ਵਿਚ, ਨੈਸ਼ਨਲ ਸਿਖ ਕਾਲਜ ਲਾਹੌਰ ਤੋਂ ਉਹਨਾਂ ਪੜ੍ਹਾਈ ਮੁਕੰਮਲ ਕੀਤੀ। ੧੯੪੨ ਵਿਚ ਉਹਨਾਂ ਦੀ ਭਾਰਤੀ ਸੈਨਾ ਵਿਚ ਕਲਰਕ ਵਜੋਂ ਭਰਤੀ ਨੇ ਪਤ੍ਹਲ ਦਾ ਕੰਮ ਕੀਤਾ! ਫੇਰ ਉਹਨਾਂ ਨੂੰ ਸੈਕਿੰਡ ਲੈਫਟੀਨੈਂਟ ਵਜੋਂ ਕਮਿਸ਼ਨ ਮਿਲਿਆ ਅਤੇ ਤਰੱਕੀ ਕਰਦੇ ਉਹ ਸਿਖ ਰਜਮੈਂਟ ਵਿਚ ਲੈਫਟੀਨੈਂਟ ਕਰਨਲ ਦੇ ਅਹੁਦੇ ਤਕ ਪੁਜੇ। ਉਹਨਾਂ ਦੂਸਰੀ ਸੰਸਾਰ ਜੰਗ ਸਮੇਂ ਬਰ੍ਹਮਾ ਫਰੰਟ ਤੇ ੧੯੪੨-੪੫ ਵਿਚ ਹਿਸਾ ਲਿਆ। ਜੂਨਾਗੜ੍ਹ ਪੁਲੀਸ ਐਕਸ਼ਨ ੧੯੪੭, ਹੈਦਰਾਬਾਦ ਪੁਲੀਸ ਐਕਸ਼ਨ ੧੯੪੮, ਭਾਰਤ-ਚੀਨ ਲਫੜਾ ਨੇਫਾ ੧੯੬੨, ਹਿੰਦ-ਪਾਕ ਜੰਗ ੧੯੬੫ ਵਿਚ ਸਰਗਰਮ ਫੌਜੀ ਵਜੋਂ ਹਿਸਾ ਲਿਆ। ੧੯੬੫ ਵਿਚ ਉਹਨਾਂ ਨੇ ੩ ਸਿਖ ਰਜਮੰਟ ਕਮਾਂਡਿੰਗ ਅਫਸਰ ਵਜੋਂ ਬਹੁਤ ਨਾਮਣਾ ਖੱਟਿਆ।

ਉਹਨਾਂ ਨੂੰ ਸ਼ੁਰੂ ਤੋਂ ਹੀ ਗਿਆਨ ਅਤੇ ਵਿਦਿਆ ਦੀ ਲਗਨ ਸੀ। ਪੜ੍ਹਾਈ ਅਤੇ ਫੌਜੀ ਜੀਵਨ ਵਿਚ ਵਖ ਵਖ ਕੋਰਸਾਂ ਵਿਚ ਉਹਨਾਂ ਉਤਮਤਾ ਬਰਕਰਾਰ ਰੱਖੀ। ਇਤਿਹਾਸ, ਖਾਸ ਕਰਕੇ ਸਿੱਖ ਇਤਿਹਾਸ ਵਿਚ ਉਹਨਾਂ ਦੀ ਵਿਸ਼ੇਸ਼ ਰੁਚੀ ਸੀ। ਸਾਹਿਤ ਅਤੇ ਇਤਿਹਾਸ ਦੀ ਖੋਜ ਅਤੇ ਸਾਧਨਾਂ ਨੇ ਵਡਮੁੱਲੀਆਂ ਕਿਰਤਾਂ ਉਹਨਾਂ ਤੋਂ ਲਿਖਵਾਈਆਂ। ਉਨ੍ਹਾਂ ਅੰਗਰੇਜ਼ੀ ਵਿਚ ਪੁਸਤਕਾਂ ਵੀ ਲਿਖੀਆਂ, ਜਿਨ੍ਹਾਂ ਦੇ ਸਿਰਲੇਖ ਹਨ—"ਯੂਨਿਟ ਐਡਮਨਿਸਟਰੇਸ਼ਨ" "ਬੈਟਲ ਆਫ ਪਾਨੀਪਤ", "ਰਨਜੀਤ ਸਿੰਘ ਐਂਡ ਹਿਜ਼ ਜਨਰਲਜ਼", "ਸਿਖਜ਼ ਐਂਡ ਮਿਊਟਿਨੀ ਆਫ਼ ੧੮੭੫", "ਹਿਸਟਰੀ ਆਫ਼ ੩ ਸਿਖ"।

ਪੰਜਾਬੀ ਵਿਚ ਉਹਨਾਂ ਦੀਆਂ ਪੁਸਤਕਾਂ—'ਮੱਖਣ ਸ਼ਾਹ ਲੁਬਾਣਾ', 'ਅਤੇ ਜੀਪ ਚਲਦੀ ਗਈ', 'ਮਹਾਰਾਜਾ ਰਣਜੀਤ ਸਿੰਘ: ਜੀਵਨ ਦੇ ਕੁਝ ਪੱਖ', 'ਜੀਵਨੀ ਸੰਤ ਪ੍ਰੇਮ ਸਿੰਘ ਜੀ'—ਵਿਸ਼ੇਸ਼ ਜ਼ਿਕਰਯੋਗ ਹਨ।

ਉਹ ਕੁਝ ਚਿਰ 'ਲੁਬਾਣਾ ਸੇਵਕ' ਪੱਤ੍ਰਿਕਾ ਵੀ ਸੰਪਾਦਨ ਕਰਦੇ ਰਹੇ।

ਇਸ ਤੋਂ ਇਲਾਵਾ ਉਨ੍ਹਾਂ ਦੇ ਅਨੇਕਾਂ ਇਤਿਹਾਸਕ ਲੇਖ ਅਖ਼ਬਾਰਾਂ ਰਸਾਲਿਆਂ ਵਿਚ ਛਪੇ। ਇਹਨਾਂ ਵਿਚ ਪੰਜਾਬੀ ਯੂਨੀਵਰਸਿਟੀ ਵਲੋਂ 'ਇੰਨਸਾਈਕਲੋਪੀਡੀਆ ਐਂਡ ਸਿਖਇਜ਼ਮ' ਅਤੇ ਇੰਸਟੀਚਿਊਟ ਆਫ਼ ਹਿਸਟਾਰੀਕਲ ਸਟੱਡੀਜ਼ ਕਲਕੱਤਾ ਵਲੋਂ ਛਪੀ ਡਿਕਸ਼ਨਰੀ ਆਫ ਨੈਸ਼ਨਲ ਬਾਗਿਓਗ੍ਰਾਫ਼ੀਜ਼ ਸ਼ਾਮਲ ਹਨ। —ਜਗਦੀਸ਼ ਸਿੰਘ

# ਪ੍ਰਤੀਕਰਮ

ਮਾਰਚ ਦਾ ਵਰਿਆਮ ਅੱਜ ਹੀ ਕੁਝ ਕੁ ਪੜ੍ਹਣ ਦਾ ਮੌਕਾ ਮਿਲਿਆ ਹੈ। ਇਸ ਵਕਤ ਰਾਤ ਦਾ ਸਮਾਂ ਹੈ, ਤੇ ਟਾਈਮ ਇਕ ਵਜ ਕੇ ਇਕੱਤੀ ਮਿੰਟ ਹੋਏ ਹਨ। ਹੁਣੇ ਹੁਣੇ ਹੀ ਆਪ ਜੀ ਦਾ "ਕਾਰਸੇਵਾ ਦੁਰਗਿਆਣਾ ਮੰਦਰ ਸਤਿਗੁਰੂ ਜਗਜੀਤ ਸਿੰਘ ਜੀ" ਲੇਖ ਪੜ੍ਹ ਕੇ ਹਟਿਆ ਹਾਂ। ਚਿਤ ਬਹੁਤ ਪ੍ਰਸੰਨ ਹੋਇਆ ਹੈ। ਸਤਿਗੁਰੂ ਜੀ ਦਾ ਹੋਇਆ ਸਤਿਕਾਰ ਪੜ੍ਹਕੇ ਵੀ ਤੇ ਸੁਆਗਤ ਹੁੰਦੀਆਂ ਬਹੁਤ ਮਨ-ਮੋਹਨੀਆਂ ਤਸਵੀਰਾਂ ਵੇਖ ਕੇ ਵੀ।

ਸੱਚੇ ਪਾਤਸ਼ਾਹ ਦੀਆਂ ਫੋਟੋਆਂ ਨੇ ਇਸ ਵਾਰ ਵੀ ਮੇਰੇ 'ਵਰਿਆਮ' ਨੂੰ ਪਵਿਤਰ ਕਰ ਦਿੱਤਾ ਹੈ। ਸਤਿਗੁਰਾ! ਤੇਰੀਆਂ ਸਦਾ ਹੀ ਇਸੇ ਤਰ੍ਹਾਂ "ਜਗਦੀਸ਼ ਵਰਿਆਮ" ਉਤੇ ਅਤੇ ਸਾਰਿਆਂ ਤੇ ਮਿਹਰਾਂ ਬਣੀਆਂ ਰਹਿਣ। ਤੇਰਾ ਲੱਖ-ਲੱਖ ਸ਼ੁਕਰ।

ਸ੍ਰੀ ਹਸਨਪੁਰੀ ਹੁਰਾਂ ਦੀਆਂ ਗ਼ਜ਼ਲਾਂ ਤੇ ਸਰਵਸ੍ਰੀ ਅਨੂਪ ਸਿੰਘ ਨੂਰੀ ਤੇ ਲਖਵਿੰਦਰ ਬਾਜਵਾ ਦੀਆਂ ਕਵਿਤਾਵਾਂ ਹੀ ਹਾਲੇ ਪੜ੍ਹ ਸਕਿਆ ਹਾਂ, ਬਹੁਤ ਸਗੋਂ ਬਹੁਤ ਹੀ ਚੰਗੀਆਂ ਲਗੀਆਂ ਹਨ।

ਐ ਪੰਥਕ ਲੀਡਰੋ ਕਦੀ ਤੁਸੀਂ ਵੀ ਪਿਆਰ ਤੇ ਪ੍ਰੇਮ ਦੇ ਵਾਸਤੇ ਪਾਉਂਦੀਆਂ ਰਚਨਾਵਾਂ ਪੜ੍ਹ ਲਿਆ ਕਰੋ। ਚੰਗੀ ਸੋਚ ਤੇ ਸਮਝ ਤੋਂ ਕੰਮ ਲੈਣ ਵਿਚ ਹੀ ਸਭ ਦਾ ਭਲਾ ਹੈ, ਬੀਬੇ ਬਣੋ। ਐਤਕਾਂ ਸ੍ਰੀ ਵਰਿਆਮ ਸੰਧੂ ਹੁਰਾਂ ਨੂੰ ਕਿਥੇ ਦੌਰਾ ਪੈ (ਚੰਗੇ ਅਰਥਾਂ ਵਿਚ) ਗਿਆ ਹੈ? ਸ਼ਾਲਾ ਛੇਤੀ ਮੁੜਨ।

—ਬਖਸ਼ੀਸ਼ ਪੰਜਾਬੀ

—o—

ਮਾਸਕ 'ਵਰਿਆਮ' ਲਗਾਤਾਰ ਮੇਰੇ ਬੂਹੇ ਦਸਤਕ ਦਿੰਦਾ ਹੈ। ਮੈਂ ਪਰਚਾ ਸਾਰਾ ਪੜਦਾ ਹਾਂ। ਇਸ ਦਾ ਮੈਟਰ ਹੋਰਨਾਂ ਪਰਚਿਆਂ ਤੋਂ ਵੱਖਰਾ ਅਤੇ ਵਿਸ਼ੇਸ਼ ਹੁੰਦਾ ਹੈ। ਤੁਸੀਂ ਲਕੀਰ ਦੇ ਫ਼ਕੀਰ ਨਹੀਂ ਬਣਦੇ। ਇਹੀ ਪਰਚੇ ਦੀ ਖ਼ੂਬੀ ਹੈ।

ਗੁਰਦਿਆਲ ਰੌਸ਼ਨ
ਲੁਧਿਆਣਾ

ਅੱਜ ਤਿੰਨ ਵਜੇ ਦੀ ਡਾਕ ਵਿਚ 'ਵਰਿਆਮ' ਮਿਲਿਆ ਲਿਫ਼ਾਫ਼ੇ ਵਿਚੋਂ ਕਢਿਆ ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਏ ਫੇਰ ੧੦ ਫ਼ਰਵਰੀ '੯੦ ਦੀ ਅਫਰੀਕਾ ਯਾਤਰਾ ਦਾ ਪੜ੍ਹਕੇ ਦਿਲੋਂ ਫ਼ੇਰ ਉਥੇ ਹੀ ਪਹੁੰਚ ਗਏ।

ਤੁਹਾਡਾ ਲਿਖਣ ਦਾ ਢੰਗ ਬਹੁਤ ਵਧੀਆ ਹੈ। ਸਾਡੀ ਥੋੜੀ ਜਿਹੀ ਸੇਵਾ ਨੂੰ ਜੋ ਆਪ ਜੀ ਨੇ 'ਵਰਿਆਮ' ਵਿਚ ਥਾਂ ਦੇ ਕੇ ਨਿਵਾਜਿਆ ਹੈ ਬਹੁਤ ਬਹੁਤ ਧੰਨਵਾਦ।

ਇਹ ਸਤਿਗੁਰੂ ਜੀ ਦੀ ਹੀ ਕ੍ਰਿਪਾ ਸੀ ਜੋ ਉਨ੍ਹਾਂ ਨੇ ਪ੍ਰੇਰਿਆ ਤੇ ਸਾਡੇ ਕੋਲੋਂ ਸੇਵਾ ਦੇ ਬਹਾਨੇ ਬਾਹਰਲੇ ਮੁਲਕਾਂ ਦੀ ਸੈਰ ਵੀ ਕਰਵਾ ਦਿਤੀ। ਸੋ ਬਖਸ਼ਿਸ਼ ਉਨ੍ਹਾਂ ਦੀ ਹੀ ਹੈ।

ਮੇਰੇ ਬਾਰੇ ਜੋ ਲਿਖਿਆ ਕਿ ਮੈਂ ਸੰਤ ਸੇਵਾ ਸਿੰਘ ਜੀ ਦੀ ਸਪੁੱਤਰੀ ਅਤੇ ਭੂਪਿੰਦਰ, ਬਲਵੰਤ ਤੇ ਸੰਤੋਖ ਦੀ ਭੈਣ ਹਾਂ। ਮੈਂ ਸਭ ਤੋਂ ਪਹਿਲਾਂ ਆਪਣੇ ਵੱਡੇ ਵੀਰ ਜਿਨ੍ਹਾਂ ਦੀ ਮਰ ਦਿਲ ਵਿਚ ਕਿੰਨੀ ਇੱਜ਼ਤ ਹੈ ਡਾਕਟਰ ਵਰਿੰਦਰਪਾਲ ਸਿੰਘ ਚਾਵਲਾ ਦੀ ਭੈਣ ਹਾਂ। ਬਾਕੀ ਤਿੰਨੇ ਤਾਂ ਮੇਰੇ ਨਾਲੋਂ ਛੋਟੇ ਹਨ। ਸੋ ਅਸੀਂ ਚਾਰ ਭਰਾਵਾਂ ਦੀਆਂ ਤਿੰਨ ਭੈਣਾਂ ਹਾਂ।

ਤਸਵੀਰ ਦੇ ਕੈਪਸ਼ਨ ਵਿਚ ਸਾਡੇ ਨੈਰੋਬੀ ਹਵਾਈ ਅੱਡੇ ਤੇ ਪੁਜਣ ਦੀ ਤਾਰੀਖ ਗਲਤੀ ਨਾਲ ੧੭-੨-੭੦ ਛਪੀ ਹੈ। ਅਸਲ ਤਾਰੀਖ ੧੦-੨-੭੦ ਹੈ ਜੀ।

ਸਾਨੂੰ ਵਰਿਆਮ ਹਰ ਮਹੀਨੇ ਨੇਮ ਨਾਲ ਭੇਜਿਆ ਕਰੋ ਜੀ। ਬਹੁਤ ਬਹੁਤ ਸ਼ੁਕਰੀਆ।

— ਮੋਹਣੀ

—o—

ਕਾਮਰੇਡ ਜਗੀਰ ਸਿੰਘ ਜੋਗਾ ਹੋਰਾਂ ਵਾਲਾ ਅੰਕ ਯਾਦਗਾਰੀ ਹੋ ਨਿਬੜਿਆ। ਵਰਿਆਮ ਦਾ ਹਰ ਅੰਕ ਅਗਲੇਰੀ ਛਾਲ ਦਾ ਸੂਚਕ ਹੁੰਦਾ ਹੈ। ਸ਼ਾਲਾ! ਵਰਿਆਮ, ਤੇ ਇਹਦੇ ਸੰਪਾਦਕ ਦੀਆਂ ਬਲਾਈਂ ਦੂਰ ਰਹਿਣ।

ਸੁਵਰਨ ਸਿੰਘ ਵਿਰਕ
ਕਰੀਵਾਲਾ (ਸਿਰਸਾ)

—o—

ਅੱਜ ਤੇਰਾ ਖ਼ਤ ਮਿਲਿਆ
ਸਾਡੇ ਗਿਰਦ ਖਿੰਡੀ ਖ਼ੁਸ਼ਬੋ
ਅੱਜ ਤੇਰਾ ਖ਼ਤ ਮਿਲਿਆ
ਅਸੀਂ ਹੋਰ ਹੋਰ ਗਏ ਹੋ।

—ਸੰਤੋਖ ਸਿੰਘ 'ਧੀਰ'

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ

ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

---

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ

ਹਰ ਕਿਸਮ ਦੀ ਲੱਕੜ

ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੇਲ,

ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795, 59056
Mobile Phone 9814028099

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ

ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਅਤੇ ਲਕੜੀ ਦਾ

ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫੋਨ 238784

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ

ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ

ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ,

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਫੋਨ ਨੰ: 232990

---

## JANTA

**HYDRAULIC PRESSES**



JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੌਗਾਠਾਂ.

ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ

ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ

**Registered No. PB/JL-253/99** **MONTHLY WARIAM**, Ladowali Road, Jalandhar-144 001
Registered with the Reigstrar of News Papers for India No. 26453/75 **APRIL 1999**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ [illegible] ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : [illegible]